

ੴ ਵਾਹਿਗੁਰੂ ਜੀ ਕੀ ਫ਼ਤਹ॥



# ਗੁਰੂ ਅੰਗਦ ਦੇਵ ਜੀ
# ਦਾ
# ਪੂਰਨ ਸਮਰਪਣ ਦਾ ਫ਼ਲਸਫ਼ਾ




ਡਾ. ਜੋਧ ਸਿੰਘ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ।

# ਗੁਰੂ ਅੰਗਦ ਦੇਵ ਜੀ
# ਦਾ
# ਪੂਰਨ ਸਮਰਪਣ ਦਾ ਫ਼ਲਸਫ਼ਾ



ਡਾ. ਜੋਧ ਸਿੰਘ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ

# ਤਤਕਰਾ

# ਭੂਮਿਕਾ

ਗੁਰੂ ਅੰਗਦ ਦੇਵ ਜੀ ਨੇ ਭਾਈ ਲਹਿਣਾ ਦੇ ਰੂਪ ਵਿਚ ਗੁਰੂ ਨਾਨਕ ਦੇਵ ਜੀ ਦੇ ਇਕ ਅੰਨਿਨ ਸਿੱਖ ਹੋਣ ਦਾ ਉਦਾਹਰਣ ਲੋਕਾਈ ਸਾਹਮਣੇ ਪ੍ਰਸਤੁਤ ਕੀਤਾ। ਆਪ ਦੇ ਵੱਡੇ-ਵਡੇਰੇ ਹਜ਼ਾਰਾਂ ਸਾਲਾਂ ਤੋਂ ਚਲੀ ਆ ਰਹੀ ਸ਼ੈਵ-ਸ਼ਾਕਤ ਪਰੰਪਰਾ ਨਾਲ ਜੁੜੇ ਹੋਏ ਸਨ। ਆਪਣੇ ਪਿਤਾ ਭਾਈ ਫੇਰੂ ਜੀ ਦੇ ਦੇਹਾਂਤ ਤੋਂ ਬਾਅਦ ਭਾਈ ਲਹਿਣਾ ਪਿਤਾ-ਪੁਰਖੀ ਪਰੰਪਰਾ ਨੂੰ ਨਿਭਾਉਂਦੇ ਹੋਏ ਦੇਵੀ ਦੇ ਦਰਸ਼ਨਾਂ ਲਈ ਹਰ ਸਾਲ ਜੱਥੇ ਦੀ ਅਗਵਾਈ ਕਰਕੇ ਜਵਾਲਾਮੁਖੀ ਪਹੁੰਚਦੇ ਸਨ। ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਦਾ ਪ੍ਰਭਾਵ ਕਾਫ਼ੀ ਦੂਰ-ਦੂਰ ਤਕ ਫੈਲ ਚੁੱਕਾ ਸੀ ਪਰ ਫਿਰ ਵੀ ਮਾਝੇ ਦਾ ਇਹ ਇਲਾਕਾ ਅਜੇ ਵੀ ਕਾਫ਼ੀ ਹੱਦ ਤਕ ਦੇਵੀ ਦੁਰਗਾ ਦਾ ਪੁਜਾਰੀ ਸੀ। ਗੁਰੂ ਨਾਨਕ ਦੇਵ ਜੀ ਦੀ ਮਿਕਨਾਤੀਸੀ ਸ਼ਖਸੀਅਤ ਅਤੇ ਪਿਆਰ ਭਰੇ ਬੋਲਾਂ ਦਾ ਅਜਿਹਾ ਪ੍ਰਭਾਵ ਭਾਈ ਲਹਿਣਾ ਜੀ 'ਤੇ ਪਿਆ ਕਿ ਆਪ ਦੇਵੀ ਪੂਜਨ ਅਤੇ ਨਾਲ ਲਗਦੇ ਸਾਰੇ ਕਰਮ-ਕਾਂਡ ਤਿਆਗ ਕੇ ਸਦਾ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਆ ਗਏ। ਗੁਰੂ ਵੱਲੋਂ ਲਾਈ ਕਿਸੇ ਵੀ ਸੇਵਾ ਨੂੰ ਮਾੜਾ ਨਾ ਸਮਝਣਾ ਅਤੇ ਹਰ ਕੰਮ ਲਈ ਤਿਆਰ-ਬਰ-ਤਿਆਰ ਰਹਿਣ ਦਾ ਵੱਲ ਭਾਈ ਲਹਿਣੇ ਨੇ ਬਾਬੇ ਨਾਨਕ ਦੀ ਸੰਗਤ ਵਿਚ ਰਹਿ ਕੇ ਛੇਤੀ ਹੀ ਸਿੱਖ ਲਿਆ। ਨਾਲ ਹੀ ਨਾਲ ਭਾਈ ਲਹਿਣਾ ਨੇ ਇਹ ਚੰਗੀ ਤਰ੍ਹਾਂ ਸਮਝ ਲਿਆ ਕਿ ਗੁਰਤਾ ਗੱਦੀ ਕੋਈ ਮਨ ਪਰਚਾਵੇ ਦਾ ਸਾਧਨ ਨਹੀਂ ਸਗੋਂ ਬਹੁਤ ਹੀ ਕਰੜੀ ਸਾਧਨਾ ਹੈ ਜਿਸ ਲਈ ਕੇਵਲ ਸਵੱਛ ਨਿਰਮਲ ਆਤਮਾ ਹੀ ਨਹੀਂ ਸਗੋਂ ਬਲਵਾਨ ਸਰੀਰ ਦੀ ਵੀ ਲੋੜ ਹੈ। ਭਾਈ ਲਹਿਣਾ ਜੀ ਲਗਪਗ ੨੯ ਸਾਲਾਂ ਦੀ ਉਮਰ ਵਿਚ ਗੁਰੂ ਨਾਨਕ ਦੇਵ ਜੀ ਕੋਲ ਆਏ ਅਤੇ ਸੱਤ ਸਾਲਾਂ ਦੀ ਕਰੜੀ ਘਾਲਣਾ ਸਦਕਾ ਲਹਿਣੇ ਤੋਂ ਅੰਗਦ ਵਿਚ ਤਬਦੀਲ ਹੋ ਗਏ। ਗੁਰੂ ਨਾਨਕ ਦੇਵ ਜੀ ਵਲੋਂ ਹਰ ਪਰੀਖਿਆ ਵਿਚ ਇਹ ਖਰੇ ਉਤਰੇ ਅਤੇ ਬਾਬੇ ਨਾਨਕ ਨੇ ਵੀ ਆਪਣੇ ਉਤਰਾਧਿਕਾਰੀ ਦੀ ਚੋਣ ਕਰਦੇ ਸਮੇਂ ਸਾਰੇ ਸੰਸਾਰ ਤੋਂ ਇਕ ਅਨੋਖਾ ਹੀ ਕੰਮ ਕੀਤਾ। ਪੁੱਤਰਾਂ ਨੂੰ ਯੋਗ ਨਾ ਮੰਨ ਕੇ ਉਨ੍ਹਾਂ ਸਿੱਖ-ਪੰਥ ਦੀ ਵਾਗਡੋਰ ਗੁਰੂ ਅੰਗਦ ਦੇਵ ਜੀ ਦੇ ਹੱਥ ਸੌਂਪ ਦਿੱਤੀ।

ਗੁਰੂ ਅੰਗਦ ਦੇਵ ਜੀ ਦੇ ਜੀਵਨ-ਦਰਸ਼ਨ ਨਾਲ ਸੰਬੰਧਿਤ ਇਕ ਪੁਸਤਕ ਲਿਖਣ ਲਈ ਆਪਣੇ ਮਤਾ ਨੰ: ੯੨੪ ਮਿਤੀ ੨.੧੧.੦੪ ਰਾਹੀਂ ਦਾਸ ਦੀ ਸੇਵਾ ਲਾਈ ਸੀ ਅਤੇ ਬਾਅਦ ਵਿਚ ਮੀਤ ਸਕੱਤਰ (ਪ੍ਰ) ਨੇ ਮਿਤੀ

੨੨.੧੧.੨੦੦੪ ਰਾਹੀਂ ਮੈਨੂੰ ਇਸ ਸਬੰਧ ਵਿਚ ਸੂਚਿਤ ਕੀਤਾ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ ਦਰਸ਼ਨ ਨੂੰ ਪਾਠਕਾਂ ਤੱਕ ਪੁਚਾਉਣ ਲਈ ਇਸ ਪੁਸਤਕ ਵਿਚ ਜਿਥੇ ਉਹਨਾਂ ਦੀ ਸ਼ਖਸੀਅਤ ਦੇ ਨਿਆਰੇਪਨ ਦੀ ਚਰਚਾ ਕੀਤੀ ਗਈ ਹੈ ਉਥੇ ਇਹ ਵੀ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਕਿਵੇਂ ਲੋਕ ਭਲਾਈ ਦੇ ਕਾਰਜ ਕਰਦੇ ਰਹਿਣ ਦੇ ਨਾਲ-ਨਾਲ ਗੁਰੂ ਅੰਗਦ ਦੇਵ ਜੀ ਨੇ ਲੈਟਿਨ, ਹਿਬਰੂ, ਸੰਸਕ੍ਰਿਤ ਦੇ ਮੁਕਾਬਲੇ ਇਕ ਖੇਤਰੀ ਭਾਸ਼ਾ ਪੰਜਾਬੀ ਨੂੰ ਫਿਲਾਸਫੀ-ਦਰਸ਼ਨ ਦੀ ਭਾਸ਼ਾ ਬਣਾ ਦਿੱਤਾ ਅਤੇ ਬਾਅਦ ਵਿਚ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਇਸੇ ਭਾਸ਼ਾ ਰਾਹੀਂ ਵਿਲੱਖਣ ਸਿੱਖ ਫਲਸਫਾ ਸਾਰੀ ਲੋਕਾਈ ਤਕ ਪਹੁੰਚਿਆ। ਗੁਰੂ ਅੰਗਦ ਦੇਵ ਜੀ ਦੇ ਸਾਰੇ ਸਲੋਕਾਂ ਨੂੰ ਪਾਠਕਾਂ ਦੀ ਸਹੂਲਤ ਲਈ ਇਕ ਥਾਂ ਰੱਖ ਕੇ ਉਹਨਾਂ ਦਾ ਅਰਥ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਨਾਲ ਹੀ ਨਾਲ ਕਿਧਰੇ-ਕਿਧਰੇ ਵਿਸਤਾਰਪੂਰਨ ਟਿੱਪਣੀਆਂ ਵੀ ਦਿੱਤੀਆਂ ਗਈਆਂ ਹਨ।

ਮੈਨੂੰ ਆਸ ਹੈ ਕਿ ਆਮ ਪਾਠਕਾਂ ਅਤੇ ਸਿੱਖ ਚਿੰਤਨ ਦੇ ਵਿਸ਼ੇਸ਼ੱਗਾਂ ਲਈ ਇਹ ਛੋਟੀ ਜਿਹੀ ਪੁਸਤਕ ਲਾਹੇਵੰਦ ਸਾਬਤ ਹੋਵੇਗੀ।

**ਜੋਧ ਸਿੰਘ (ਡਾ:)**
ਪ੍ਰੋਫੈਸਰ ਸਿੱਖ ਧਰਮ ਅਤੇ ਦਰਸ਼ਨ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਅਕਤੂਬਰ ੨੦੦੬

## ਅਧਿਆਇ – ਪਹਿਲਾ

# ਸਮਾਜਿਕ ਅਤੇ ਰਾਜਨੀਤਿਕ ਮਾਹੌਲ

ਇੰਡੀਅਨ ਇੰਸਟੀਚਿਊਟ ਆਫ਼ ਐਡਵਾਂਸਡ ਸਟੱਡੀਜ਼ ਸ਼ਿਮਲਾ ਦੇ ਮੋਢੀ ਨਿਰਦੇਸ਼ਕ ਪ੍ਰੋ. ਨਿਹਾਰੰਜਨ ਰੇਅ ਨੇ ਸਿੱਖਾਂ ਦੇ ਸਮਾਜਿਕ ਇਤਿਹਾਸ ਦੀ ਖੋਜ ਅਤੇ ਵਿਸ਼ਲੇਸ਼ਣ ਕਰਦਿਆਂ ਉਨ੍ਹਾਂ ਤੱਥਾਂ ਅਤੇ ਸ਼ਕਤੀਆਂ ਦੀ ਡੂੰਘੀ ਪੜਤਾਲ ਕੀਤੀ ਹੈ ਜਿਨ੍ਹਾਂ ਨੇ ਸਿੱਖ ਸਮਾਜ ਦੇ ਨਿਰਮਾਣ ਵਿਚ ਆਪਣਾ ਯੋਗਦਾਨ ਪਾਇਆ ਹੈ। ਪ੍ਰੋ. ਰੇਅ ਅਨੁਸਾਰ ਸਿੱਖ ਸਮਾਜ ਇਕ ਪਾਸੇ ਤਾਂ ਹਿੰਦੂ ਅਤੇ ਮੁਸਲਮ ਭਾਈਚਾਰੇ ਦਾ ਅਨਿੱਖੜਵਾਂ ਅੰਗ ਜਾਪਦਾ ਹੈ ਜਦੋਂ ਕਿ ਦੂਜੇ ਪਾਸੇ ਇਕ ਸਪੱਸ਼ਟ ਅਤੇ ਪਛਾਣਨਯੋਗ ਸਮੁਦਾਇ ਵਜੋਂ ਇਸ ਦੀ ਇਕ ਅੱਡਰੀ ਪਛਾਣ ਵੀ ਦਿਖਾਈ ਦਿੰਦੀ ਹੈ।

ਪਹਿਲੇ ਪੰਜਵੇਂ ਅਤੇ ਅੰਤਮ ਗੁਰੂ ਦੀ ਆਮਦ ਨਾਲ ਸਿੱਖ ਧਰਮ ਦੇ ਇਤਿਹਾਸ ਵਿਚ ਆਏ ਤਿੰਨ ਮਹੱਤਵਪੂਰਣ ਮੋੜਾਂ ਉੱਪਰ ਆਪਣਾ ਧਿਆਨ ਬਾਖ਼ੂਬੀ ਕੇਂਦਰਤ ਕਰਦਿਆਂ ਪ੍ਰੋ. ਰੇਅ ਆਪਣੀ ਕਿਤਾਬ 'ਦਿ ਸਿੱਖ ਗੁਰੂਜ਼ ਐਂਡ ਦਿ ਸਿੱਖ ਸੁਸਾਇਟੀ' ਵਿਚ ਸਿੱਖ ਧਰਮ ਦੇ ਸਮੁੱਚੇ ਮਾਹੌਲ, ਸੰਦੇਸ਼ ਅਤੇ ਉਦੇਸ਼ ਉੱਪਰ ਚਾਨਣਾ ਪਾਉਂਦਾ ਹੈ। ਗੁਰੂਆਂ ਬਾਰੇ ਗੱਲ ਕਰਦਿਆਂ ਇਕ ਗੱਲ ਚੇਤੇ ਵਿਚ ਇਹ ਉਭਰ ਕੇ ਆਉਂਦੀ ਹੈ ਕਿ ਉਹਨਾਂ ਦਾ ਸਮਾਂ ਮੁਗਲ ਸਲਤਨਤ ਦੀ ਸ਼ਾਨੋ-ਸ਼ੌਕਤ ਅਤੇ ਸ਼ਕਤੀ ਦੀ ਪੂਰੀ ਚੜ੍ਹਤ ਦਾ ਸਮਾਂ ਸੀ।

ਗੁਰੂ ਨਾਨਕ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਅੰਗਦ ਦੇਵ ਜੀ ਦੀਆਂ ਪ੍ਰਾਪਤੀਆਂ ਦਾ ਲੇਖਾ-ਜੋਖਾ ਕਰਨ ਲਈ, ਹਿੰਦੂ ਧਰਮ, ਇਸਲਾਮ ਅਤੇ ਯੋਗੀਆਂ ਦੇ ਪ੍ਰਭਾਵ ਅਧੀਨ ਉਸ ਵੇਲੇ ਦੀ ਮੌਜੂਦਾ ਸਮਾਜਿਕ ਅਤੇ ਧਾਰਮਿਕ ਸਥਿਤੀ ਨੂੰ ਸਮਝਣ ਤੋਂ ਪਹਿਲਾਂ ਸਾਨੂੰ ਉਸ ਵੇਲੇ ਉੱਤਰੀ ਭਾਰਤ ਵਿਚ ਵਿਚ ਫੈਲੀ ਅਰਾਜਕਤਾ ਅਤੇ ਅਫਰਾ-ਤਫਰੀ ਤੇ ਇਕ ਝਾਤ ਜ਼ਰੂਰ ਮਾਰ ਲੈਣੀ ਚਾਹੀਦੀ ਹੈ। ਦਸਵੀਂ ਸਦੀ ਤੋਂ ਹੀ ਭਾਰਤ ਦੀਆਂ ਸੀਮਾਵਾਂ ਅੰਦਰ ਧਾੜਵੀਆਂ ਦੀਆਂ ਧਾੜਾਂ ਦੇ ਹਮਲੇ ਜਾਰੀ ਸਨ ਜਿਨ੍ਹਾਂ ਦਾ ਮਕਸਦ ਨਿਤਾਣੇ ਹਿੰਦੁਸਤਾਨੀਆਂ ਦੀ ਲੁੱਟ ਮਾਰ, ਕਤਲੋਗਾਰਤ ਅਤੇ ਇੱਜ਼ਤ ਨੂੰ ਮਿੱਟੀ ਵਿਚ ਰੋਲਣ ਤੋਂ ਇਲਾਵਾ ਹੋਰ ਕੁਝ ਨਹੀਂ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੱਕ 500 ਸਾਲਾਂ ਦੌਰਾਨ ਘੱਟੋ ਘੱਟ ਸੱਠ ਵਿਦੇਸ਼ੀ ਹਮਲੇ ਹੋ ਚੁੱਕੇ

ਸਨ।

ਦਿੱਲੀ ਸਲਤਨਤ (1206-1526) ਦਾ ਆਪਣੇ ਸੂਬਿਆਂ ਉੱਪਰ ਕੰਟਰੋਲ ਖ਼ਤਮ ਹੋ ਗਿਆ ਸੀ ਅਤੇ ਇਹ ਆਪਣੀ ਹੋਂਦ ਨੂੰ ਬਚਾਉਣ ਲਈ ਜੱਦੋ ਜਹਿਦ ਕਰ ਰਹੀ ਸੀ। ਤੁਗ਼ਲਕਾਂ ਦਾ ਵਰਤਾਰਾ ਐਨਾਂ ਅਹਿਮਕਾਨਾ ਸੀ ਕਿ ਉਨ੍ਹਾਂ ਦਾ ਮੁਲਕ ਵਿਚ ਸਭ ਥਾਂਈਂ ਦਬਦਬਾ ਖ਼ਤਮ ਹੋ ਗਿਆ ਸੀ। ਚੌਦ੍ਹਵੀਂ ਸਦੀ ਦੇ ਅੰਤਲੇ ਸਾਲਾਂ ਵਿਚ ਦੋ ਸੁਲਤਾਨ ਸਨ, ਦਿੱਲੀ ਵਿਚ ਨਸੀਰੁਦੀਨ ਮੁਹੰਮਦ ਅਤੇ ਫਿਰੋਜ਼ਾਬਾਦ ਵਿਚ ਨੁਸਰਤ ਸ਼ਾਹ ਅਤੇ ਇਹ ਦੋਵੇਂ ਇਕ ਦੂਜੇ ਦੇ ਵਿਰੋਧੀ ਸਨ। ਨੁਸਰਤ ਸ਼ਾਹ ਦੇ ਹਮਾਇਤੀਆਂ ਵਿਚ ਪੰਜਾਬ ਦੇ ਲਾਗਲੇ ਇਲਾਕਿਆਂ ਦੇ ਅਮੀਰ ਸਨ ਜਿਹੜੇ ਆਪਣੇ ਆਕਾਵਾਂ ਦੇ ਹਿੱਤ ਪੂਰਨ ਨਾਲੋਂ ਆਪਣਾ ਉੱਲੂ ਸਿੱਧਾ ਕਰਨ ਵਿਚ ਜ਼ਿਆਦਾ ਦਿਲਚਸਪੀ ਲੈਂਦੇ ਸਨ। ਇਹੋ ਜਿਹੇ ਹਾਲਾਤ ਵਿਚ ਸਰਕਾਰ ਅਰਾਜਕਤਾ ਦਾ ਸ਼ਿਕਾਰ ਹੋ ਗਈ, ਚਾਰੇ ਪਾਸੇ ਖਾਨਾਜੰਗੀ ਸ਼ੁਰੂ ਹੋ ਗਈ ਅਤੇ ਇਕੋ ਹੀ ਰਾਜਧਾਨੀ ਵਿਚ ਰਹਿੰਦੇ ਦੋ ਰਾਜਿਆਂ ਵੱਲੋਂ ਇਕ ਦੂਜੇ ਦੇ ਖਿਲਾਫ਼ ਤਲਵਾਰਾਂ ਸੂਤ ਲੈਣ ਵਰਗੇ ਅਣਵੇਖੇ, ਅਣਸੁਣੇ ਦ੍ਰਿਸ਼ ਸਾਹਮਣੇ ਆਏ। ਕੁਝ ਕੁ ਸੂਬਿਆਂ ਦੇ ਸੂਬੇਦਾਰਾਂ ਨੇ ਤਾਂ ਇਸ ਕਿਸਮ ਦੀ ਖਾਨਾਜੰਗੀ ਵਿਚ ਕੋਈ ਦਿਲਚਸਪੀ ਨਹੀਂ ਦਿਖਾਈ; ਉਹ ਇਸ ਸਥਿਤੀ ਦਾ ਫਾਇਦਾ ਉਠਾ ਕੇ ਆਖਰ ਆਪ ਹੀ ਗੱਦੀ-ਨਸ਼ੀਨ ਹੋਣ ਦੀ ਉਮੀਦ ਲਾ ਕੇ ਬੈਠੇ ਸਨ।

ਉਪਰੋਕਤ ਹਾਲਾਤ ਕਿਸੇ ਵੀ ਮਜ਼ਬੂਤ ਇਰਾਦੇ ਵਾਲੇ ਅਤੇ ਬਹਾਦਰ ਵਿਦੇਸ਼ੀ ਲਈ ਇਕ ਸੁਨਹਿਰੀ ਮੌਕਾ ਸੀ। ਖੇਰੂੰ-ਖੇਰੂੰ ਹੋ ਰਹੇ ਭਾਰਤੀ ਸੂਬਿਆਂ ਨੂੰ ਹੋਰ ਮਧੋਲ ਦੇਣ ਦਾ ਇਸ ਤੋਂ ਵਧੀਆਂ ਸਮਾਂ ਹੋਰ ਕਿਹੜਾ ਹੋ ਸਕਦਾ ਸੀ। ਇਸ ਤੋਂ ਇਲਾਵਾ ਭਾਰਤ ਦੇ ਧਨ-ਮਾਲ ਨਾਲ ਭਰੇ ਭਕੁੰਨੇ ਮੰਦਰ ਵੀ ਵਿਦੇਸ਼ੀਆਂ ਨੂੰ ਮੱਲੋ ਮੱਲੀ ਹਮਲੇ ਲਈ ਸੱਦਾ ਦਿੰਦੇ ਸਨ। ਪੰਜਾਬ ਭਾਰਤ ਦਾ ਉੱਤਰ-ਪੱਛਮੀ ਪ੍ਰਵੇਸ਼ ਦੁਆਰ ਸੀ ਜਿਸ ਕਰਕੇ ਹਰ ਹਮਲੇ ਦਾ ਪਹਿਲਾ ਵਾਰ ਇਹ ਆਪਣੇ ਸੀਨੇ ਤੇ ਝੱਲਦਾ ਸੀ। ਤੈਮੂਰ 1398 ਦੇ ਆਖਰੀ ਮਹੀਨਿਆਂ ਦੌਰਾਨ ਦਿੱਲੀ ਤੇ ਕਬਜ਼ਾ ਕਰਨ ਦੀ ਮਨਸ਼ਾ ਨਾਲ ਸਿੰਧ ਦਰਿਆ ਨੂੰ ਪਾਰ ਕਰਕੇ ਭਾਰਤ ਵਿਚ ਦਾਖ਼ਲ ਹੋਇਆ। ਤੈਮੂਰ ਨੇ ਪੰਜਾਬ ਨੂੰ ਖੂਬ ਲੁੱਟਿਆ ਅਤੇ ਆਪਣੇ ਅਧੀਨ ਕਰ ਲਿਆ। ਪ੍ਰੋ. ਏ. ਸੀ. ਬੈਨਰਜੀ ਦੇ ਕਥਨ ਅਨੁਸਾਰ ਤੈਮੂਰ ਦੇ ਕੈਂਪ ਵਿਚ ਤਕਰੀਬਨ ਇਕ ਲੱਖ ਹਿੰਦੂ ਕੈਦੀ ਸਨ ਅਤੇ ਵਿਜੇਤਾ ਨੇ ਸ਼ਰੇਆਮ ਐਲਾਨ ਕਰ ਦਿੱਤਾ ਸੀ ਕਿ ਜਿਸ ਦੇ ਕੋਲ ਜਿੰਨੇ ਕਾਫ਼ਰ ਕੈਦੀ ਹਨ, ਉਹ ਉਹਨਾਂ ਨੂੰ ਮੌਤ ਦੇ ਘਾਟ ਉਤਾਰ ਦੇਵੇ। ਜਿਹੜਾ ਵੀ ਇੰਜ ਨਹੀਂ ਕਰਦਾ ਉਹ ਆਪ ਮੌਤ ਨੂੰ ਗਲੇ ਲਗਾਉਣ ਲਈ ਤਿਆਰ ਰਹੇ ਅਤੇ ਉਸ ਦੀ ਜਾਇਦਾਦ ਮੁਖ਼ਬਰ ਨੂੰ ਦੇ ਦਿੱਤੀ ਜਾਵੇ। ਜਦੋਂ ਇਹ ਹੁਕਮ ਇਸਲਾਮ ਦੇ ਗ਼ਾਜ਼ੀਆਂ ਕੋਲ ਪੁੱਜਾ ਤਾਂ ਉਹਨਾਂ ਨੇ ਆਪਣੀਆਂ ਤਲਵਾਰਾਂ ਮਿਆਨਾਂ 'ਚੋਂ ਕੱਢ ਲਈਆਂ

ਅਤੇ ਆਪਣੇ 'ਕਾਫ਼ਰ' ਕੈਦੀਆਂ ਨੂੰ ਮਾਰ ਮੁਕਾਇਆ। ਇਸ ਤਰ੍ਹਾਂ ਇਕ ਹੀ ਦਿਨ ਵਿਚ ਇਕ ਲੱਖ 'ਕਾਫ਼ਰਾਂ' ਨੂੰ ਮਾਰ ਦਿੱਤਾ ਗਿਆ। ਵਿਦਵਾਨ ਪ੍ਰੋਫੈਸਰ ਇਸ ਪ੍ਰਸੰਗ ਵਿਚ ਤੈਮੂਰ ਦੇ ਸ਼ਬਦਾਂ ਦਾ ਹਵਾਲਾ ਦਿੰਦਾ ਹੋਇਆ ਲਿਖਦਾ ਹੈ- "ਆਲਮਫ਼ਾਜ਼ਲ ਮੌਲਾਨਾ ਨਸੀਰੂਦੀਨ ਉਮਰ ਜਿਸ ਨੇ ਕਦੇ ਚਿੜੀ ਵੀ ਨਹੀਂ ਮਾਰੀ, ਉਸ ਨੇ ਮੇਰੇ ਹੁਕਮ ਦੀ ਤਾਮੀਲ ਕਰਦਿਆਂ ਆਪਣੇ15 ਬੁੱਤਪ੍ਰਸਤ ਹਿੰਦੂਆਂ ਨੂੰ ਆਪਣੀ ਤਲਵਾਰ ਨਾਲ ਕਤਲ ਕਰ ਦਿੱਤਾ।" ਇਸ ਤੋਂ ਇਲਾਵਾ ਹੀਰੇ, ਜਵਾਹਰਾਤ, ਸੋਨਾ ਚਾਂਦੀ ਦੇ ਰੂਪ ਵਿਚ ਬਹੁਤ ਸਾਰਾ ਧਨਮਾਲ ਵੀ ਹੱਥ ਲੱਗਿਆ। ਸੱਯਦਾਂ, ਮੁਲਾਣਿਆਂ ਅਤੇ ਹੋਰ ਮੁਸਲਮਾਨਾਂ ਦੇ ਘਰਾਂ ਨੂੰ ਛੱਡ ਕੇ ਬਾਕੀ ਸਾਰਾ ਸ਼ਹਿਰ ਲੁੱਟ ਲਿਆ ਗਿਆ।

ਪੰਜਾਬ, ਦਿੱਲੀ ਅਤੇ ਨੇੜਲੇ ਇਲਾਕਿਆਂ ਦੇ ਕਮਜ਼ੋਰ ਸ਼ਾਸਕ ਇਸ ਭਾਰੀ ਲੁੱਟ ਕਾਰਨ ਹੋਏ ਨੁਕਸਾਨ 'ਚੋਂ ਉੱਬਰ ਨਾ ਸਕੇ। ਤੈਮੂਰ ਦੇ ਹਮਲੇ ਤੋਂ ਪੰਜਾਹ ਸਾਲ ਬਾਅਦ ਤਕ ਪੰਜਾਬ ਅੰਦਰ ਨਾ ਤਾਂ ਸ਼ਾਂਤੀ ਰਹੀ ਅਤੇ ਨਾ ਹੀ ਕੋਈ ਪ੍ਰਭਾਵਸ਼ਾਲੀ ਸਰਕਾਰ। ਇਸ ਨੂੰ ਨਿਰੰਤਰ ਵਿਦੇਸ਼ੀ ਹਮਲਿਆਂ ਅਤੇ ਅਰਾਜਕਤਾ ਦਾ ਸਾਹਮਣਾ ਕਰਨਾ ਪਿਆ। ਦਿੱਲੀ ਦੀ ਕਮਜ਼ੋਰੀ ਪੰਜਾਬ ਲਈ ਮੁਸੀਬਤ ਬਣ ਗਈ ਅਤੇ ਪੀੜਤ ਸੂਬੇ ਲਈ ਲੋੜੀਂਦੀ ਰਾਹਤ ਦੀ ਅਣਹੋਂਦ ਕਾਰਨ ਲਾ-ਕਾਨੂੰਨੀ ਇਕ ਲਾ-ਇਲਾਜ ਬੀਮਾਰੀ ਬਣ ਗਈ। ਨਾ ਕਿਸਾਨ ਅਤੇ ਨਾ ਹੀ ਵਪਾਰੀ ਆਪਣਾ ਕੰਮ-ਕਾਜ ਚੰਗੀ ਤਰ੍ਹਾਂ ਚਲਾ ਸਕਦੇ ਸਨ। ਆਪਣੇ ਬਲਹੀਨ ਸ਼ਾਸਕਾਂ ਦੀ ਕਮਜ਼ੋਰੀ ਦੇ ਸ਼ਿਕਾਰ ਆਮ ਲੋਕਾਂ ਕੋਲ ਨਾ ਤਾਂ ਸਵੈ-ਰੱਖਿਆ ਲਈ ਕੋਈ ਸਿਖਲਾਈ ਸੀ ਅਤੇ ਨਾ ਹੀ ਉਹ ਸੰਗਠਤ ਸਨ। ਲਿਹਾਜ਼ਾ ਉਹ ਲਾਚਾਰੀ ਦੇ ਆਲਮ ਵਿਚ ਬੇ-ਗ਼ੈਰਤੀ ਅਤੇ ਬੇ-ਹੁਰਮਤੀ ਦੀ ਮੌਤ ਮਰਨ ਲਈ ਮਜਬੂਰ ਸਨ।

ਮੁਸਲਮਾਨ ਤਾਂ ਗੁਰੂ ਨਾਨਕ ਦੇਵ ਜੀ ਦੀ ਆਮਦ ਤੋਂ ਪਹਿਲਾਂ ਹੀ ਭਾਰਤ ਵਿਚ ਵੱਸ ਚੁਕੇ ਸਨ। ਗੁਰੂ ਨਾਨਕ ਤੋਂ ਕਈ ਸਦੀਆਂ ਪਹਿਲਾਂ ਧਾੜਵੀ ਹਿੰਦੁਸਤਾਨੀ ਖੇਤਰਾਂ ਵਿਚ ਆਪਣੀ ਤਹਿਜ਼ੀਬ ਅਤੇ ਧਰਮਾਂ ਸਮੇਤ ਆਉਂਦੇ ਗਏ; ਪਰ ਇਹਨਾਂ ਸਾਰੇ ਹੀ ਵਿਕੋਲਿਤਰੇ ਧਰਮਾਂ ਅਤੇ ਸੱਭਿਆਚਾਰਾਂ ਨੂੰ ਹਿੰਦੂ ਧਰਮ ਨੇ ਆਪਣੇ ਅੰਦਰ ਸਮੋ ਲਿਆ। ਭਾਰਤ ਵਿਚ ਧਾੜਵੀ ਆਉਂਦੇ ਅਤੇ ਚਲੇ ਜਾਂਦੇ; ਉਹਨਾਂ ਦਾ ਇੱਥੇ ਵੱਸ ਜਾਣ ਦਾ ਇਰਾਦਾ ਬਿਲਕੁਲ ਨਹੀਂ ਸੀ ਹੁੰਦਾ, ਪਰ ਮੁਸਲਮਾਨਾਂ ਦੀ ਗੱਲ ਹੋਰ ਸੀ। ਉਹਨਾਂ ਨੇ ਭਾਰਤ ਤੇ ਹਮਲਾ ਕਰਕੇ ਇਸ ਨੂੰ ਆਪਣੇ ਅਧੀਨ ਕੀਤਾ ਅਤੇ ਆਪਣੀ ਸੱਭਿਆਚਾਰਕ ਅਤੇ ਧਾਰਮਿਕ ਜੀਵਨ-ਜਾਚ ਸਮੇਤ ਇੱਥੇ ਵੱਸ ਗਏ। ਉਹਨਾਂ ਦਾ ਰਹਿਣ ਸਹਿਣ ਦਾ ਢੰਗ ਭਾਰਤੀ ਲੋਕਾਂ ਲਈ ਕਾਫ਼ੀ ਹੱਦ ਤਕ ਨਵਾਂ ਸੀ ਅਤੇ ਕੁਝ ਸਦੀਆਂ ਤਕ ਹਿੰਦੂ ਲੋਕ ਨਾ ਤਾਂ ਉਹਨਾਂ ਨੂੰ ਸਮਝ ਸਕੇ ਅਤੇ ਨਾ ਹੀ ਬਦਲੇ ਹਾਲਾਤ ਅਨੁਕੂਲ ਆਪਣੇ ਆਪ ਨੂੰ ਢਾਲ ਸਕੇ। ਜਦੋਂ ਵੱਡੀ ਪੱਧਰ ਤੇ ਲੋਕਾਂ ਨੂੰ ਜਬਰੀ ਮੁਸਲਮਾਨ ਬਣਾਉਣ ਦਾ ਅਮਲ ਸ਼ੁਰੂ ਹੋ ਗਿਆ ਤਾਂ ਹਿੰਦੂਆਂ ਨੇ

ਬਚਾਅ ਪੱਖੀ ਰੁਖ ਅਖ਼ਤਿਆਰ ਕਰ ਲਿਆ। ਧਾਰਮਿਕ ਰਹਿਤ ਮਰਯਾਦਾ ਦੇ ਨੇਮਾਂ ਕਾਨੂੰਨਾਂ ਦੀ ਕੱਟੜ ਵਾਦਿਤਾ ਨੇ ਹਿੰਦੂਆਂ ਨੂੰ ਵਹਿਮੀ ਅਤੇ ਅੰਧਵਿਸ਼ਵਾਸੀ ਬਣਾ ਦਿੱਤਾ। ਇਸ ਨਾਲ ਜਿੱਥੇ ਹਮਲਾਵਰ ਹੋਰ ਕੱਟੜਪੰਥੀ ਹੋ ਗਏ ਉਥੇ ਹਿੰਦੂਆਂ ਦਾ ਸਮਾਜਿਕ ਅਤੇ ਧਾਰਮਿਕ ਢਾਂਚਾ ਹੋਰ ਵੀ ਚਰਮਰਾ ਗਿਆ।

ਦਰਅਸਲ ਭਾਰਤ ਦੀ ਇਹੋ ਜਿਹੀ ਮਾੜੀ ਹਾਲਤ ਅਤੇ ਖ਼ਾਸ ਕਰਕੇ ਪੰਜਾਬ ਦੇ ਹਾਲਾਤ ਨੂੰ ਬਦ ਤੋਂ ਬਦਤਰ ਬਣਾਉਣ ਲਈ ਇੱਥੋਂ ਦੀ ਸ਼ਾਸਕ ਜੁੰਡਲੀ ਜ਼ੁੰਮੇਵਾਰ ਸੀ। ਇਸੇ ਦੌਰਾਨ ਬੁੱਧ ਧਰਮ ਦੇ ਖੰਡਰਾਤ 'ਚੋਂ ਯੋਗੀਆਂ ਦੀ ਇਕ ਸ਼ਕਤੀਸ਼ਾਲੀ ਨਸਲ ਉੱਭਰੀ। ਯੋਗੀ ਹਿੰਦੂਆਂ ਦੀ ਜੀਵਨ ਜਾਚ ਤੋਂ ਔਖੇ ਸਨ ਪਰ ਉਹ ਵਿਦੇਸ਼ੀਆਂ ਅਤੇ ਖੇਰੂੰ-ਖੇਰੂੰ ਹੋ ਰਹੇ ਹਿੰਦੂ ਸਮਾਜ ਦਰਮਿਆਨ ਚੱਲ ਰਹੀ ਧਾਰਮਿਕ ਕਸ਼ਮਕਸ਼ ਵਿਚ ਆਪਣੇ ਆਪ ਨੂੰ ਸਿੱਧੇ ਤੌਰ ਤੇ ਉਲਝਾਉਣਾ ਵੀ ਨਹੀਂ ਚਾਹੁੰਦੇ ਸਨ। ਸਿੱਟੇ ਵਜੋਂ ਉਹ ਅਕਸਰ ਜਨ-ਸਾਧਾਰਨ ਤੋਂ ਕਿਨਾਰਾਕਸ਼ੀ ਕਰ ਕੇ ਦੁਰੇਡੇ ਜੰਗਲਾਂ ਜਾਂ ਪਹਾੜਾਂ ਦੀਆਂ ਗੁਫ਼ਾਵਾਂ ਵਿਚ ਜਾ ਸ਼ਰਨ ਲੈਂਦੇ ਸਨ। ਇਹੋ ਜਿਹੇ ਯੋਗੀ ਪੂਰੇ ਭਾਰਤ ਵਿਚ ਫੈਲੇ ਹੋਏ ਸਨ ਅਤੇ ਉਹਨਾਂ ਦੇ ਆਪਣੀ ਹੀ ਕਿਸੇ ਨਾ ਕਿਸੇ ਜਥੇਬੰਦੀ ਨਾਲ ਸੰਬੰਧ ਹੁੰਦੇ ਸਨ। ਉਹਨਾਂ ਵਿਚ ਕੁਝ ਤਾਂ ਸਾਧਾਰਨ ਲੋਕਾਂ ਨੂੰ ਆਪਣੀਆਂ ਰੂਹਾਨੀ ਪ੍ਰਾਪਤੀਆਂ ਅਤੇ ਚਮਤਕਾਰਾਂ ਨਾਲ ਡੂੰਘੇ ਤੌਰ ਤੇ ਪ੍ਰਭਾਵਤ ਕਰਦੇ ਰਹਿੰਦੇ ਸਨ ਅਤੇ ਉਹਨਾਂ ਵਿਚੋਂ ਕਈ ਇਹੋ ਜਿਹੇ ਵੀ ਸਨ ਜਿਨ੍ਹਾਂ ਦੇ ਸਾਧਨਾ ਅਤੇ ਪ੍ਰਾਣਾਯਾਮ ਵਰਗੀਆਂ ਜਟਿਲ ਵਿਧੀਆਂ ਰਾਹੀਂ ਤਾਂਤਰਿਕ ਸ਼ਕਤੀਆਂ ਵੀ ਪ੍ਰਾਪਤ ਕਰ ਲਈਆਂ ਸਨ।

ਮੱਧਕਾਲ ਦੌਰਾਨ ਭਾਰਤੀ ਉਪਮਹਾਂਦੀਪ ਵਿਚ ਤਿੰਨ ਤਰ੍ਹਾਂ ਦੇ ਲੋਕ ਰਹਿੰਦੇ ਸਨ- ਕੱਟੜਪੰਥੀ ਮੁਸਲਮਾਨ, ਅੰਧਵਿਸ਼ਵਾਸੀ ਹਿੰਦੂ ਅਤੇ ਭੈਅ-ਉਪਜਾਊ ਹੱਠਯੋਗੀ, ਜਿਹੜੇ ਆਪਣੀਆਂ ਸ਼ਕਤੀਆਂ ਨਾਲ ਰੱਬ ਤੋਂ ਡਰਨ ਵਾਲੇ ਭਾਰਤੀਆਂ ਵਿਚ ਬੜੇ ਮਕਬੂਲ ਸਨ। ਯੋਗੀਆਂ ਦਾ ਉਭਾਰ ਸਮਾਜ ਵਿਚ ਫੈਲੇ ਜਾਤ ਅਧਾਰਤ ਵਰਗੀਕਰਣ ਅਤੇ ਸਮਾਜ ਦੇ ਪਿਛਾਂਹ ਖਿੱਚੂ ਨਜ਼ਰੀਏ ਵਿਰੁੱਧ ਪ੍ਰਤੀਕਰਮ ਦੇ ਰੂਪ ਵਿਚ ਹੋਇਆ ਸੀ ਪਰੰਤੂ ਉਹ ਆਪ ਵੀ ਆਪਣੇ ਹੀ ਦਰਮਿਆਨ ਅਤੇ ਦੂਸਰੇ ਮਨੁੱਖਾਂ ਪ੍ਰਤੀ ਕੋਈ ਬਰਾਬਰੀ ਦੀ ਮਿਸਾਲ ਪੈਦਾ ਨਾ ਕਰ ਸਕੇ। ਬਾਹਰੀ ਤੌਰ ਤੇ ਤਾਂ ਯੋਗੀ ਜਾਤ ਪ੍ਰਣਾਲੀ ਦਾ ਤਿੱਖਾ ਵਿਰੋਧ ਕਰਦੇ ਅਤੇ ਇਸ ਤੋਂ ਪੈਦਾ ਹੋਣੀ ਵਾਲੀ ਸ੍ਰੇਸ਼ਠਤਾ ਦੇ ਅਹਿਸਾਸ ਨੂੰ ਭੰਡਦੇ ਸਨ। ਪਰੰਤੂ ਅੰਦਰੂਨੀ ਤੌਰ 'ਤੇ ਹਰੇਕ ਯੋਗਮਾਰਗੀ ਆਪਣੇ ਆਪ ਨੂੰ ਸਮਾਜ ਦੇ ਦੂਜੇ ਪ੍ਰਾਣੀਆਂ ਨਾਲੋਂ ਉੱਤਮ ਸਮਝਦਾ ਸੀ। ਉਹ ਦੂਸਰਿਆਂ ਦੇ ਬਾਹਰਮੁਖੀ ਵਰਤਾਰੇ ਤੇ ਤਰਸ ਖਾਂਦਾ, ਭਾਂਤ ਸੁਭਾਤੇ ਗੁੰਝਲਦਾਰ ਸ਼ਬਦਾਂ ਵਿਚ ਉਹਨਾਂ ਦੀ ਖਿੱਲੀ ਉਡਾਉਂਦਾ ਅਤੇ ਉਮੀਦ ਕਰਦਾ ਕਿ ਲੋਕ ਉਸ ਦੇ ਸਰਕਸ ਵਰਗੇ ਕਰਤਬ ਦੇਖ ਕੇ ਦੰਦਾਂ ਹੇਠ ਉਂਗਲੀਆਂ ਦਬਾ ਲੈਣ। ਦੂਜੇ ਪਾਸੇ ਸ਼ਰਧਾਲੂ ਭਗਤ ਸਮਾਜ ਦੇ ਚਹੁੰਵਰਣਾਂ ਵਾਲੇ

ਵਰਗੀਕਰਣ ਅਤੇ ਦਰਜਾਬੰਦੀਕਰਣ ਨੂੰ ਖਿੜੇ ਮੱਥੇ ਕਬੂਲ ਕਰਦਾ; ਉਹ ਆਪਣੇ ਆਪ ਨੂੰ ਦੁਨੀਆਂ ਦੇ ਭਵਸਾਗਰ ਵਿਚ ਗੋਤੇ ਖਾਣ ਵਾਲਾ ਪ੍ਰਾਣੀ ਸਮਝਦਾ ਅਤੇ ਆਪਣੇ ਪਿਛਲੇ ਜਨਮ ਦੇ ਪਾਪਾਂ ਦਾ ਪ੍ਰਾਸ਼ਚਿਤ ਕਰਦਾ। ਉਹ ਉਮੀਦ ਰੱਖਦਾ ਕਿ ਕਦੇ ਨਾ ਕਦੇ ਸਰਵ-ਵਿਆਪੀ ਪਰਮਾਤਮਾ ਉਸ ਦੀ ਪੁਕਾਰ ਸੁਣੇਗਾ ਅਤੇ ਉਸ ਨੂੰ ਆਵਾਗੌਣ ਦੇ ਚੱਕਰ 'ਚੋਂ ਮੁਕਤੀ ਦੇਵੇਗਾ। ਇਕ ਨੂੰ ਆਪਣੇ ਗੂੜ੍ਹ ਗਿਆਨ ਦਾ ਘਮੰਡ ਸੀ ਅਤੇ ਦੂਸਰੇ ਨੂੰ ਆਪਸੀ ਅਗਿਆਨਤਾ ਦਾ। ਇਕ ਸ਼ਰੀਰ (ਪਿੰਡ) ਨੂੰ ਬ੍ਰਹਿਮੰਡ ਸਮਝਦਾ ਅਤੇ ਦੂਸਰਾ ਪੂਰੇ ਬ੍ਰਹਿਮੰਡ ਨੂੰ ਸ਼ਰੀਰ (ਪਿੰਡ) ਤੋਂ ਬਿਨਾਂ ਕੁਝ ਨਾ ਸਮਝਦਾ। ਇਕ ਪਿਆਰ ਨੂੰ ਕਮਜ਼ੋਰੀ ਸਮਝਦਾ ਜਦੋਂ ਕਿ ਦੂਜਾ ਗਿਆਨ ਨੂੰ ਰੁੱਖਾ ਸੁੱਕਾ ਮੰਨਦਾ; ਇਕ ਯੋਗੀ ਸੀ ਅਤੇ ਦੂਜਾ ਭਗਤ।

ਇਹ ਦੋਵੇਂ ਤਰ੍ਹਾਂ ਦੇ ਹਾਲਾਤ ਸਮਾਜ ਵਿਚ ਸ਼ੱਕ ਅਤੇ ਅੰਧਵਿਸ਼ਵਾਸਾਂ ਦੇ ਮੌਲਣ ਵਿਗਸਣ ਲਈ ਜਰਖੇਜ਼ ਭੂਮੀ ਸਾਬਤ ਹੋਏ। ਲੋਕਾਂ ਨੂੰ ਰੂਹਾਨੀ ਅਤੇ ਸਮਾਜਕ ਨੁਕਸਾਨ ਨਾਲ ਦੋ ਚਾਰ ਹੋਣਾ ਪਿਆ ਜਿਸ ਦਾ ਕੋਈ ਬਹੁਤਾ ਵਧੀਆ ਸਿੱਟਾ ਨਹੀਂ ਨਿਕਲਿਆ। ਸਾਧਾਰਨ ਜਨਤਾ ਵਿਚ ਇਸ ਦੇ ਦੋ ਤਰ੍ਹਾਂ ਦੇ ਪ੍ਰਤੀਕਰਮ ਦੇਖਣ ਨੂੰ ਮਿਲੇ। ਸ਼ਰਧਾਵਾਨ ਗ੍ਰਹਿਸਥੀ ਦੇ ਮਨ ਵਿਚ ਯੋਗੀਆਂ ਦੀਆਂ ਸਿੱਖਿਆਵਾਂ ਨੇ ਸ਼ੱਕ ਦਾ ਬੀਜ, ਬੀਜ ਦਿੱਤਾ। ਸਾਧਾਰਨ ਆਦਮੀ ਨੇ ਸੋਚਣਾ ਸ਼ੁਰੂ ਕਰ ਦਿੱਤਾ ਕਿ ਮਾਇਆ ਨਾਗਣੀ ਹੈ ਜੋ ਨਾਸ਼ਵਾਨ ਮਨੁੱਖ ਨੂੰ ਕਦੇ ਵੀ ਆਪਣੇ ਨਾਗ-ਪਾਸ਼ ਤੋਂ ਮੁਕਤ ਨਹੀਂ ਕਰੇਗੀ ਅਤੇ ਮੁਕਤੀ-ਪ੍ਰਾਪਤੀ; ਦਾ ਮਾਰਗ ਕਠਿਨ ਹੈ। ਯੋਗ ਅਭਿਆਸ ਤੋਂ ਬਿਨਾਂ ਮਨੁੱਖ ਨੂੰ ਬਹੁਤ ਕਸ਼ਟ ਸਹਿਣੇ ਪੈਣਗੇ ਐਨੇ ਜ਼ਿਆਦਾ ਕਿ ਬੱਸ ਰੱਬ ਹੀ ਜਾਣਦਾ ਹੈ ਅਤੇ ਰੱਬ ਨੂੰ ਹੀ ਪਤਾ ਹੈ ਕਿ ਮਨੁੱਖ ਹਾਲੇ ਕਿੰਨੀ ਦੇਰ ਆਵਾਗਉਣ ਦੇ ਗੇੜ ਵਿਚ ਘੁੰਮੇਗਾ। ਭਵ-ਸਾਗਰ ਸਾਨੂੰ ਨਿਗਲ ਰਿਹਾ ਹੈ ਅਤੇ ਮਾਇਆ ਦੇ ਜਾਲ ਅਨੇਕ ਹਨ। ਯੋਗ ਅਭਿਆਸ ਦਾ ਮਾਰਗ ਬਹੁਤ ਔਖਾ ਅਤੇ ਟੇਢਾ-ਮੇਢਾ ਹੈ। ਅਨੇਕਾਂ ਔਕੜਾਂ ਨੇ ਵਿਚਾਰੇ ਗ੍ਰਹਿਸਥੀ ਜੀਵ ਦੇ ਮਾਰਗ ਅਤੇ ਮੁੱਕਦਰ ਨੂੰ ਅੜਿੱਕਾ ਲਾਇਆ ਹੋਇਆ ਹੈ ਜਿਸ ਕਰਕੇ ਉਹ ਲਾਚਾਰ ਹੈ। ਦੂਜੇ ਪਾਸੇ ਭਗਤ ਨੇ ਸਾਧਾਰਨ ਮਨੁੱਖ ਨੂੰ ਬਿਲਕੁਲ ਨਿਸਚਿੰਤ ਕਰ ਦਿੱਤਾ ਸੀ। ਗ਼ਲਤੀ ਨਾਲ ਵੀ ਜੇਕਰ ਕੋਈ ਹਰਿ ਨਾਮ ਦਾ ਉਚਾਰਣ ਕਰ ਲਵੇ ਤਾ ਉਸ ਨੂੰ ਹੋਰ ਕੁੱਝ ਵੀ ਕਰਨ ਦੀ ਲੋੜ ਨਹੀਂ। ਇਕ ਵਾਰ ਮੱਥੇ ਤੇ ਵਿਸ਼ਨੂੰ ਦਾ ਤਿਲਕ ਲਗਾ ਲਵੋ ਸਵਰਗ ਦੇ ਦਰਵਾਜ਼ੇ ਆਪਣੇ ਆਪਣੇ ਖੁਲ੍ਹ ਜਾਣਗੇ। ਤੁਲਸੀ ਦੇ ਮਣਕੇ ਪ੍ਰਾਪਤ ਕਰਨ ਨਾਲ ਗੋਕਲ ਵਿਚ ਤੁਹਾਡੀ ਥਾਂ ਰਾਖਵੀਂ ਹੋ ਜਾਂਦੀ ਹੈ; ਸਾਰੇ ਯੁਗਾਂ ਵਿਚੋਂ ਕਲਜੁਗ ਸਭ ਤੋਂ ਉੱਤਮ ਹੈ ਕਿਉਂਕਿ ਇਸ ਵਿਚ ਮਾਨਸਿਕ ਪਾਪਾਂ ਦਾ ਫਲ ਨਹੀਂ ਭੁਗਤਣਾ ਪੈਂਦਾਂ ਪਰ ਮਨ ਦੇ ਪੱਧਰ ਤੇ ਕੀਤਾ ਗਿਆ ਬਲੀਦਾਨ ਬੇਹੱਦ ਖ਼ੁਸ਼ੀ ਦਾ ਭੰਡਾਰ ਲੈ ਕੇ ਆਉਂਦਾ ਹੈ। ਰਾਮ ਦਾ ਨਾਮ ਰਾਮ ਤੋਂ ਵੀ ਵੱਡਾ ਹੈ। ਇਸ ਲਈ ਫ਼ਿਕਰ ਦੀ ਕੋਈ ਲੋੜ ਨਹੀਂ। ਯੋਗ

ਨੇ ਮਨੁੱਖ ਨੂੰ ਲੋੜ ਨਾਲੋਂ ਜ਼ਿਆਦਾ ਸ਼ੱਕੀ ਬਣਾ ਦਿੱਤਾ ਜਦੋਂ ਕਿ ਭਗਤੀ ਨੇ ਉਸ ਨੂੰ ਬਹੁਤ ਜ਼ਿਆਦਾ ਆਸ਼ਾਵਾਦੀ ਬਣਾ ਦਿੱਤਾ। ਤੁਲਸੀਦਾਸ ਵੀ ਇਹ ਕਹਿੰਦੇ ਹੋਏ ਆਪਣੀ ਨਾਰਾਜ਼ਗੀ ਜ਼ਾਹਰ ਕਰਦੇ ਹਨ ਕਿ ਗੋਰਖਨਾਥ ਨੇ ਯੋਗ ਦੀ ਸਿੱਖਿਆ ਦੀਖਿਆ ਦੇ ਕੇ ਭਗਤੀ ਨੂੰ ਭਜਾ ਦਿੱਤਾ ਸੀ।

ਮੱਧਕਾਲੀਨ ਪੰਜਾਬ ਦੇ ਸਮਾਜੀ-ਧਾਰਮਿਕ ਮਾਹੌਲ ਦੀ ਗੱਲ ਕਰਦਿਆ ਪ੍ਰੋ. ਨਿਹਾਰੰਜਨ ਰੇਅ ਕਹਿੰਦੇ ਹਨ ਕਿ ਇਸ ਗੱਲ ਨੂੰ ਮੰਨਣਾ ਚਾਹੀਦਾ ਹੈ ਕਿ ਸਿਆਸੀ ਤੌਰ ਤੇ ਪ੍ਰਭਾਵਹੀਣ ਛੋਟੇ ਛੋਟੇ ਹਿੰਦੂ ਰਾਜਿਆਂ ਦਾ ਇਕ ਸਮੂਹ ਸੀ ਜਿਨ੍ਹਾਂ ਵਿਚੋਂ ਬਹੁਤੇ ਰਾਜਪੂਤ ਸਨ ਅਤੇ ਉਹ ਪੰਜਾਬ ਦਾ ਹਿਮਾਲਿਆ ਕਹਾਉਣ ਵਾਲੀਆਂ ਪਹਾੜੀਆਂ ਦੀਆਂ ਘਾਟੀਆਂ ਵਿਚ ਰਹਿੰਦੇ ਸਨ। ਸਮਾਜੀ ਸਿਆਸੀ ਉਥਲ-ਪੁਥਲ ਅਤੇ ਉਨ੍ਹਾਂ ਸਭ ਝਮੇਲਿਆਂ ਬਖੇੜਿਆਂ ਤੋਂ ਬੇਨਿਆਜ਼ ਜਿਹੜੇ ਐਨ 11ਵੀਂ ਸਦੀ ਤੋਂ ਮੈਦਾਨੀ ਇਲਾਕਿਆ ਲਈ ਅਜ਼ਾਬ ਬਣੇ ਹੋਏ ਸਨ। ਇਹ ਛੋਟੇ ਛੋਟੇ ਪਹਾੜੀ ਰਾਜ ਬ੍ਰਾਹਮਣਵਾਦੀ ਹਿੰਦੂਮਤ, ਰੂੜੀਵਾਦਿਤਾ ਅਤੇ ਜੜ੍ਹਵਾਦ ਦੇ ਸਾਮੰਤੀ ਗੜ੍ਹ ਬਣ ਚੁੱਕੇ ਸਨ। ਭਾਰਤ ਵਿਚ ਸਭ ਤੋਂ ਜ਼ਿਆਦਾ ਚੁਣੌਤੀਆਂ ਜੇ ਕਿਸੇ ਇਲਾਕੇ ਨੂੰ ਦਰਪੇਸ਼ ਸਨ ਤਾਂ ਉਹ ਪੰਜਾਬ ਦੇ ਮੈਦਾਨੀ ਇਲਾਕੇ ਨੂੰ ਸਨ।

ਉੱਤਰ ਪੱਛਮੀ ਰਸਤਿਆਂ ਰਾਹੀਂ ਭਾਰਤ ਉਪਰ ਹੋਣ ਵਾਲੇ ਵੱਖੋ ਵੱਖਰੇ ਹਮਲਿਆਂ ਸੰਬੰਧੀ ਗੱਲ ਕਰਨੀ ਹੋਵੇ ਤਾਂ ਕਈ ਪ੍ਰਕਾਰ ਦੇ ਲੋਕਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ ਜੋ ਆਪੋ ਆਪਣੇ ਮਨਸ਼ਿਆਂ ਮਨਸੂਬਿਆਂ ਦੀ ਪੂਰਤੀ ਲਈ ਦੇਸ਼ ਅੰਦਰ ਦਾਖ਼ਲ ਹੋਏ। ਸਿਕੰਦਰ ਤੋਂ ਸ਼ੁਰੂ ਕਰਦਿਆਂ, ਪਾਰਥੀਆਈ, ਮੱਧਏਸ਼ੀਆ ਦੇ ਚਰਵਾਹੇ ਅਤੇ ਟੱਪਰੀਵਾਸ ਲੋਕ ਕਿਸੇ ਬਰਫ਼ ਦੇ ਤੋਦੇ ਵਾਂਗੂੰ ਲਹਿਰ ਦਰ ਲਹਿਰ ਭਾਰਤ ਵੱਲ ਵਧੇ। ਇਹ ਅਮਲ ਪੂਰਵ-ਈਸਵੀ ਸਦੀਆਂ ਵਿਚ ਸ਼ੁਰੂ ਹੋ ਗਿਆ ਸੀ। ਸ਼ਕਾਂ ਅਤੇ ਕੁਸ਼ਾਨਾਂ ਨਾਲ ਸ਼ੁਰੂ ਹੋਇਆ ਇਹ ਸਿਲਸਿਲਾ 13ਵੀਂ ਤੋਂ 16ਵੀਂ ਸਦੀ ਦੌਰਾਨ ਇਸਲਾਮੀ ਤੁਰਕਾਂ, ਅਫ਼ਗਾਨੀਆਂ ਅਤੇ ਮੁਗਲਾਂ ਦੀ ਆਮਦ ਨਾਲ ਮੁੱਕਿਆ। ਇੰਜ ਵਿਦੇਸ਼ੀਆਂ ਦੀ ਲਗਾਤਾਰ ਚੜ੍ਹੀ ਆਉਂਦੀ ਵਾਹਰ ਅਤੇ ਠਾਹਰ ਨੇ ਪੰਜਾਬ ਨੂੰ ਇਕ ਵੱਡੀ ਪ੍ਰਯੋਗਸ਼ਾਲਾ ਬਣਾ ਦਿੱਤਾ ਜਿੱਥੇ ਵੱਖੋ-ਵੱਖ ਕਿਸਮ ਦੇ ਨਸਲੀ ਸੱਭਿਆਚਾਰ ਇਕ ਦੂਜੇ ਨਾਲ ਰਲਗੱਡ ਹੋ ਕੇ ਇਕ ਸਾਂਝੇ ਸੱਭਿਆਚਾਰ ਅਤੇ ਸੱਭਿਆਚਾਰਕ ਸਮੂਹ ਦੀ ਸਿਰਜਣਾ ਕਰਦੇ ਸਨ।

ਸੰਸਕ੍ਰਿਤ, ਬੁੱਧੀਜੀਵੀ ਵਰਗ ਬ੍ਰਾਹਮਣਵਾਦੀ ਹਿੰਦੂਮਤ ਦੀ ਪ੍ਰਵਾਣਤ ਭਾਸ਼ਾ ਸੀ। ਪੂਰਬ-ਮੱਧਕਾਲ 'ਤੇ ਮੱਧਕਾਲ ਦੌਰਾਨ ਖੇਤਰੀ ਬੋਲੀਆਂ ਅਤੇ ਉਪ-ਬੋਲੀਆਂ ਦੀ ਕੋਈ ਗੁੰਜਾਇਸ਼ ਨਹੀਂ ਸੀ। ਪਰ ਕੁੱਝ ਕੁ ਗ਼ੈਰ ਬ੍ਰਾਹਮਣੀ ਅਤੇ ਵਿਰੋਧੀ ਸੁਰ ਵਾਲੇ ਮਤ-ਮਤਾਤਰਾਂ ਜਿਵੇਂ ਸਹਿਜਯਾਨੀ 'ਤੇ ਤਾਂਤ੍ਰਿਕ ਬੋਧੀ, ਨਾਥਪੰਥੀ, ਅਘੋਰਪੰਥੀ,

ਅਵਧੂਤ, ਕਪਾਲਿਕ ਵਗ਼ੈਰਾ ਨੇ ਆਪੋ ਆਪਣੀ ਵਿਚਾਰਧਾਰਾ ਦੇ ਫੈਲਾਉ ਲਈ ਲੋਕ ਬੋਲੀਆਂ ਦੀ ਵਰਤੋਂ ਸ਼ੁਰੂ ਕਰ ਦਿੱਤੀ ਸੀ। ਇਹ ਸਚਮੁਚ ਸਾਰੀਆਂ ਖੇਤਰੀ ਭਾਸ਼ਾਵਾਂ ਦੇ ਤੇਜ਼ ਧਾਰਾਈ ਵਿਕਾਸ ਦਾ ਇਕ ਲੰਮਾ ਸਮਾਂ ਸੀ। ਕਬੀਰ ਨੂੰ ਸੰਤ ਪਰੰਪਰਾ ਦਾ ਸਿਰਕੱਢ ਆਗੂ ਮੰਨ ਲਿਆ ਗਿਆ ਜੋ 'ਸੰਸਕ੍ਰਿਤ ਹੈ ਕੂਪਜਲ' ਅਤੇ 'ਭਾਖਾ ਬਹਿਤਾ ਨੀਰ' ਕਹਿਣ ਦੀ ਜੁੱਰਅਤ ਕਰ ਸਕਦਾ ਸੀ।

## ਸਮਾਜਕ ਅਤੇ ਧਾਰਮਿਕ ਹਾਲਾਤ

ਗੁਰੂ ਨਾਨਕ ਦੇ ਸਮੇਂ ਤੱਕ ਇਸਲਾਮ ਬਤੌਰ ਧਰਮ ਭਾਰਤ ਵਿਚ ਸਥਾਪਤ ਹੋ ਚੁੱਕਾ ਸੀ। ਮੁਗਲਾਂ ਨੇ ਹਾਲੇ ਆਪਣੇ ਪੁਰਖਿਆਂ ਦੀ ਜਗੀਰ 'ਚੋਂ ਹਿੱਸਾ ਵੰਡਾਉਣ ਆਉਣਾ ਸੀ। ਗੁਰੂ ਨਾਨਕ ਦੀ ਬਾਣੀ ਵਿਚ, ਗੁਰੂ ਜੀ ਨੇ ਆਪਦੇ ਸਾਥੀ ਦੁਖਿਆਰਿਆਂ ਪ੍ਰਤੀ ਬਹੁਤ ਹਮਦਰਦੀ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਦਾ ਦਿਲ ਦੇਸ਼ ਅਤੇ ਦੇਸ਼ਵਾਸੀਆਂ ਦੀ ਤਰਸਯੋਗ ਹਾਲਤ ਨੂੰ ਦੇਖ ਕੇ ਪੰਘਰ ਚੁੱਕਾ ਸਪੱਸ਼ਟ ਦਿਖਾਈ ਦੇਂਦਾ ਹੈ। ਆਸਾ ਰਾਗ ਦੀਆਂ ਅਸ਼ਟਪਦੀਆਂ ਵਿਚ ਉਹ ਇਸ ਸਥਿਤੀ ਦੀ ਬਾਕਮਾਲ ਤਸਵੀਰ ਪੇਸ਼ ਕਰਦੇ ਹੋਏ ਕਹਿੰਦੇ ਹਨ-

ਗੁਰੂ ਨਾਨਕ ਇਸ ਸਮਾਜਕ ਨਾ ਬਰਾਬਰੀ ਤੇ ਬੜੇ ਦੁਖੀ ਸਨ ਕਿਉਂਕਿ ਇਕ ਪਾਸੇ ਤਾਂ ਅਮੀਰ ਲੋਕਾਂ ਦੀਆਂ ਰੰਗਰਲੀਆਂ ਸਨ ਅਤੇ ਦੂਜੇ ਪਾਸੇ ਜਨਤਾ ਭੁੱਖ ਦੀ ਮਾਰੀ ਮੰਗਤਿਆਂ ਹਾਲੀਂ ਹੋ ਗਈ ਸੀ। ਦੂਰ-ਦੂਰ ਦੁਰਾਡਿਓਂ ਆਏ ਮਜ਼ਹਬੀ ਕੱਟੜ ਪੰਥੀਆਂ ਦੀ ਲੁੱਟ ਦੇ ਸ਼ਿਕਾਰ ਲੋਕਾਂ ਦੀ ਦੁਰਦਸ਼ਾ ਦੇਖ ਕੇ ਉਨ੍ਹਾਂ ਨੂੰ ਨੈਣਾਂ 'ਚੋਂ ਨੀਰ ਵਹਿ ਤੁਰਦਾ ਸੀ। ਉਨ੍ਹਾਂ ਦੀ ਨਜ਼ਰ ਵਿਚ ਭਾਰਤੀ ਲੋਕ ਗਊਆਂ ਦਾ ਵੱਗ ਸਨ ਜਦੋਂ ਕੀ ਧਾੜਵੀ ਖੂੰਖਾਰ ਸ਼ੇਰ। ਲਿਹਾਜਾ ਇਹ ਬਹੁਤ ਨਾਬਰਾਬਰੀ ਵਾਲਾ ਮੁਕਾਬਲਾ ਸੀ-

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥

(ਪੰਨਾ 360)

ਗੁਰੂ ਨਾਨਕ ਰਾਜਿਆਂ ਰਜਵਾੜਿਆਂ ਅਤੇ ਵੇਲੇ ਦੇ ਵਿਦਵਾਨਾਂ ਦੀ ਬੜੀ ਖ਼ੂਬਸੂਰਤ ਅਤੇ ਸਾਖਿਆਤ ਤਸਵੀਰ ਪੇਸ਼ ਕਰਦੇ ਹਨ ਜਿਹੜੇ ਲੋਕਭਲਾਈ ਨੂੰ ਨਜ਼ਰ ਅੰਦਾਜ਼ ਕਰਕੇ ਕੂੜੱਤਣ ਅਤੇ ਹਉਮੈ ਦਾ ਮਾਹੌਲ ਸਿਰਜ ਰਹੇ ਸਨ।

ਅਜਿਹੇ ਹਾਲਾਤ ਵਿਚ ਜਨਤਾ ਸੁਖੀ ਕਿਵੇਂ ਰਹਿ ਸਕਦੀ ਸੀ। ਇਹੋ ਜਿਹੇ ਅਰਾਜਕਤਾ ਦੇ ਮਾਹੌਲ ਵਿਚ ਕੋਈ ਅਧਿਆਤਮਕ ਉੱਨਤੀ ਵੀ ਸੰਭਵ ਨਹੀਂ ਸੀ।

ਭਾਰਤ ਦੇ ਸਿਆਸੀ ਅਤੇ ਸਮਾਜਿਕ ਇਤਿਹਾਸ ਦਾ ਇਹ ਇਕ ਕਾਲਾ ਦੌਰ ਸੀ ਭਾਵੇਂ ਇਸ ਤੋਂ ਪਹਿਲਾਂ ਭਾਰਤ ਵਿਚ ਕਈ ਕਿਸਮ ਦੀਆਂ ਦਾਰਸ਼ਨਿਕ ਵਿਚਾਰਧਾਰਾਵਾਂ ਦਾ ਉਦਯ ਹੋਇਆ ਸੀ। ਗੁਰੂ ਨਾਨਕ ਇਸ ਸਥਿਤੀ ਨੂੰ ਇੰਜ ਦਰਸਾਉਂਦੇ ਹਨ -

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ (ਪੰਨਾ 145)

ਬੇਸ਼ੱਕ ਆਮ ਮਾਹੌਲ ਇਹੋ ਜਿਹਾ ਹੀ ਸੀ ਪਰ ਇਹ ਮੰਨ ਲੈਣਾ ਗ਼ਲਤ ਨਹੀਂ ਹੋਵੇਗਾ ਕਿ ਇਸਲਾਮ ਦੀਆਂ ਜੜ੍ਹਾਂ ਭਾਰਤ ਵਿਚ ਬਹੁਤ ਡੂੰਘੀਆਂ ਜੰਮ ਚੁਕੀਆਂ ਸਨ। ਭਾਰਤੀਆਂ ਨੇ ਕਿਵੇ ਨਾ ਕਿਵੇਂ ਆਪਣੇ ਆਪ ਨੂੰ ਨਵੇਂ ਹਾਲਾਤ ਅਨੁਸਾਰ ਢਾਲਣਾ ਸ਼ੁਰੂ ਕਰ ਦਿੱਤਾ ਸੀ। ਇਸ ਦੇ ਦੋ ਜ਼ਾਹਰਾ ਨਤੀਜੇ ਇਹ ਨਿਕਲੇ ਕਿ ਵਿਦੇਸ਼ੀ ਧਰਮਾਂ ਪ੍ਰਤੀ ਸਹਿਨਸ਼ੀਲਤਾ ਦਾ ਜਜ਼ਬਾ ਪੈਦਾ ਹੋਇਆ ਅਤੇ ਹਿੰਦੂ ਪਛਾਣ ਨੂੰ ਬਚਾਉਣ ਲਈ ਮੂਲਵਾਦੀ ਬਿਰਤੀ ਜ਼ੋਰ ਫੜ ਗਈ। ਸੱਚ ਤਾ ਇਹ ਹੈ ਕਿ ਬੁੱਧ ਧਰਮ ਦੇ ਦੇਸ਼ ਨਿਕਾਲੇ ਤੋਂ ਬਾਅਦ ਹੀ ਹਿੰਦੂਧਰਮ ਅੰਦਰ ਇਹ ਬਿਰਤੀ ਪ੍ਰਬਲ ਹੋ ਗਈ ਸੀ। ਹੁਣ ਧਾਰਮਿਕ ਜੀਵਨ ਨਾਲ ਸੰਬੰਧਿਤ ਵਖੋ ਵਖਰੀਆਂ ਵਿਦੇਸ਼ੀ ਧਾਰਨਾਵਾਂ ਸਦਕਾ ਇਸ ਨੂੰ ਹੋਰ ਬਲ ਮਿਲਿਆ। ਨਤੀਜੇ ਵਜੋਂ ਵਿਚਾਰਾਂ ਦੇ ਕੁਦਰਤੀ ਵਿਕਾਸ ਅਤੇ ਉਨ੍ਹਾਂ ਦੇ ਅਮਲੀ ਰੂਪ ਲੈਣ ਦੀ ਪ੍ਰਕ੍ਰਿਆ ਨੂੰ ਜਬਰਦਸਤ ਢਾਹ ਲੱਗੀ। ਲਿਹਾਜ਼ਾ ਆਦਰਸ਼ਾਂ ਅਤੇ ਅਮਲ ਵਿਚਲਾ ਪਾੜਾ ਹੋਰ ਵਧ ਗਿਆ। ਜੀਵਨ ਅਤੇ ਸੰਪਤੀ ਦੀ ਰੱਖਿਆ ਹੀ ਮਨੁੱਖ ਦਾ ਮੁੱਖ ਸਰੋਕਾਰ ਹੋ ਗਿਆ ਅਤੇ ਮਾਨਵਵਾਦੀ ਕਦਰਾਂ ਕੀਮਤਾ ਦੇ ਪ੍ਰਸਾਰ ਦਾ ਕੰਮ ਪਿਛੇ ਪੈ ਗਿਆ। ਹਿੰਦੂਆਂ ਨੂੰ ਸਰਕਾਰੇ ਦਰਬਾਰੇ ਕੁੱਝ ਉੱਚੇ ਅਹੁਦੇ ਮਿਲ ਗਏ, ਪਰ ਇਹ ਉਹਨਾਂ ਦੀ ਕੂਟਨੀਤੀ ਅਤੇ ਦੋਗਲੇਪਣ ਸਦਕਾ ਸੀ ਨਾ ਕਿ ਵਿਦਵਤਾ ਜਾਂ ਕਾਬਲੀਅਤ ਕਰਕੇ। ਗੁਰੂ ਨਾਨਕ ਨੇ ਅਜਿਹੇ ਇਖਲਾਕੀ-ਸਾਹਸ ਵਿਹੂਣੇ ਲੋਕਾਂ ਦਾ ਮਜ਼ਾਕ ਉਡਾਇਆ:

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥ 1॥
(ਪੰਨਾ 471)

ਕੋਈ ਵੀ ਧਰਮ ਅੰਧ-ਵਿਸ਼ਵਾਸ ਨਹੀਂ ਸਿਖਾਉਂਦਾ ਬਸ਼ਰਤੇ ਉਸ ਦੇ ਪੈਰੋਕਾਰ ਸੂਝਵਾਨ ਅਤੇ ਆਪਣੇ ਸਿਦਕ ਦੇ ਪੱਕੇ ਹੋਣ ਅਤੇ ਖ਼ੁਦਗਰਜ਼ ਸਾਬਤ ਨਾ ਹੋਣ। ਪਰ ਗੁਰੂ ਨਾਨਕ ਦੇਵ ਜੀ ਤੋਂ ਪੂਰਬਲਾ ਸਮਾਂ ਸੰਪਰਦਾਇਕਤਾ, ਕੱਟੜਪੰਥੀ ਅਤੇ ਵਿਚਾਰਾ ਨੂੰ ਠੋਸਣ ਵਰਗੀਆਂ ਅਲਾਮਤਾਂ ਤੋਂ ਪੀੜਤ ਸੀ। ਧਰਮ ਦੀਆਂ ਵਿਸ਼ਵ-ਵਿਆਪੀ ਕਦਰਾਂ ਕੀਮਤਾਂ ਆਪਣੇ ਰਸਾਤਲ ਨੂੰ ਛੂਹ ਰਹੀਆਂ ਸਨ। ਇਸ ਵਿਚ ਕੋਈ ਸ਼ੱਕ

ਨਹੀਂ ਕਿ ਪਹਿਲੇ ਸਮਿਆਂ ਵਿਚ ਵੀ ਭਾਰਤੀ ਸ਼ਾਸਕ ਆਪਣੇ ਹਰ ਕੰਮ ਉਪਰ ਧਰਮ ਦੀ ਮੋਹਰ ਲਗਾਉਣਾ ਲੋੜਦੇ ਸਨ ਪਰੰਤੂ ਅਰਾਜਕਤਾ ਦੇ ਇਸ ਦੌਰ ਵਿਚ ਸ਼ਾਸਕ ਅਤੇ ਸ਼ਾਸਿਤ, ਦੋਵਾਂ ਵਰਗਾਂ ਦੇ ਸਵਾਰਥੀ ਹਿੱਤਾਂ ਕਾਰਨ ਹਾਲਤ ਬਹੁਤ ਵਿਗੜ ਗਈ ਸੀ। ਗੁਰੂ ਨਾਨਕ ਕਹਿੰਦੇ ਹਨ-

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥

(ਪੰਨਾ 722-23)

ਜਾਤ-ਪਾਤੀ ਪ੍ਰਣਾਲੀ ਹੋਰ ਸਖ਼ਤ ਹੋ ਗਈ ਸੀ। ਛੂਤਛਾਤ ਜਾਰੀ ਸੀ ਅਤੇ ਕਥਿਤ ਤੌਰ ਤੇ ਛੋਟੀਆਂ ਜਾਤਾਂ ਦੇ ਵਿਅਕਤੀਆਂ ਨੂੰ ਸਾਂਝੇ ਖੂਹਾਂ ਅਤੇ ਮੰਦਰਾਂ ਤੋਂ ਪਰ੍ਹੇ ਰੱਖਿਆ ਜਾਂਦਾ ਸੀ। ਭਗਤ ਰਾਮਾਨੰਦ ਅਤੇ ਕਬੀਰ ਨੇ ਆਪਣੀ ਬਾਣੀ ਵਿਚ ਇਸ ਸਥਿਤੀ ਨੂੰ ਭੰਡਿਆ। ਨਾਮਦੇਵ ਨੇ ਵੀ ਅਖਾਉਤੀ ਉੱਚੀਆਂ ਜਾਤਾਂ ਵਾਲਿਆਂ ਵੱਲੋਂ ਅਛੂਤ ਕਹਾਉਣ ਵਾਲੇ ਲੋਕਾਂ ਪ੍ਰਤੀ ਘਿਰਣਾ ਰੱਖਣ ਵਿਰੁੱਧ ਅਵਾਜ਼ ਬੁਲੰਦ ਕੀਤੀ। ਇਹਨਾਂ ਸੰਤਾਂ ਨੇ ਆਪ ਵੀ ਹਿੰਦੂ ਅਤੇ ਮੁਸਲਮਾਨ ਕੱਟੜਪੰਥੀਆਂ ਹੱਥੋਂ ਜ਼ਿੱਲਤ ਸਹੀ ਸੀ। ਕਬੀਰ ਨੂੰ ਉਨ੍ਹਾਂ ਦੇ ਜਨਮ ਅਤੇ ਮਾਂ ਬਾਪ ਨਾਲ ਭਾਂਤ-ਭਾਂਤ ਦੀਆਂ ਕਹਾਣੀਆਂ ਜੋੜ ਕੇ ਬਦਨਾਮ ਕੀਤਾ ਗਿਆ ਅਤੇ ਨਾਮਦੇਵ ਨੂੰ ਇਕ ਮੰਦਰ ਵਿਚੋਂ ਕੱਢ ਦਿੱਤਾ ਗਿਆ। ਇਹ ਇਕ ਅਜਿਹਾ ਸੱਚ ਹੈ ਕਿ ਜਿਸ ਨੂੰ ਨਾਮਦੇਵ ਦਿਲ ਦੀ ਟੀਸ ਨਾਲ ਬਿਆਨ ਕਰਦੇ ਹਨ। ਉਹ ਛੀਂਬਿਆਂ ਦੇ ਘਰ ਜਨਮ ਲੈਣ ਤੇ ਖੇਦ ਪਰਗਟ ਕਰਦੇ ਹੋਏ ਇਸ ਘਟਨਾ ਨੂੰ ਇੰਜ ਸੁਣਾ ਰਹੇ ਹਨ - ਹੇ ਭਗਵਾਨ! ਬਹੁਤ ਚਾਈਂ-ਚਾਈਂ ਮੈਂ ਮੰਦਰ ਗਿਆ। ਜਦੋਂ ਮੈਂ ਪੂਜਾ ਵਿਚ ਲੀਨ ਸੀ ਤਾਂ ਮੈਨੂੰ ਬਾਂਹ ਫੜ ਕੇ ਬਾਹਰ ਕੱਢ ਦਿੱਤਾ ਗਿਆ। ਹੇ ਭਗਵਾਨ ਯਾਦਵਰਾਜ! ਮੇਰੀ ਜਾਤ ਛੋਟੀ ਹੈ। ਮੈਨੂੰ ਛੀਂਬਿਆਂ ਦੇ ਘਰ ਪੈਦਾ ਕਿਉਂ ਕੀਤਾ।

ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥
ਛੀਪੇ ਕੇ ਜਨਮਿ ਕਾਹੇ ਕਉ ਆਇਆ॥

(ਪੰਨਾ 1164)

ਅਜਿਹੀ ਬੇਇਨਸਾਫ਼ੀ ਦਾ ਵਿਰੋਧ ਕਰਨ ਲਈ ਯੋਗੀ ਲੋਕ ਦੂਜੇ ਸੁਧਾਰਕਾਂ ਨਾਲ ਮਿਲ ਕੇ ਪੂਰੇ ਭਾਰਤ ਵਿਚ ਫੈਲ ਗਏ। ਪਰ ਰੋਗ ਐਨਾ ਡੂੰਘਾ ਸੀ ਕਿ ਯੋਗੀ

ਖ਼ੁਦ ਵੀ ਦੂਜੇ ਪ੍ਰਾਣੀਆਂ ਨਾਲੋਂ ਸ਼੍ਰੇਸ਼ਠ ਹੋਣ ਦੇ ਅਹਿਸਾਸ ਤੋਂ ਬਚ ਨਹੀਂ ਸਕੇ। 14 ਵੀਂ ਸਦੀ ਤੱਕ ਇਹ ਯੋਗੀ ਵੱਖੋ ਵੱਖਰੇ ਮਤਾਂ ਵਿਚ ਸੰਗਠਤ ਹੋ ਗਏ ਅਤੇ ਲੋਕਾਂ ਨੂੰ ਆਪਣੇ ਪੈਰੋਕਾਰ ਬਣਨ ਲਈ ਪ੍ਰਲੋਭਨ ਅਤੇ ਕਸ਼ਟ ਵੀ ਦਿੰਦੇ ਸਨ। ਸਰਾਪ ਅਤੇ ਇਸ ਤੋਂ ਉਪਜਣ ਵਾਲੀ ਮੁਸੀਬਤ ਤੋਂ ਬਚਣ ਲਈ ਲੋਕਾਂ ਨੇ ਇਹਨਾਂ ਘੁਮੱਕੜ ਸਾਧੂਆਂ ਨੂੰ ਬੇਲੋੜਾ ਮਾਣ-ਆਦਰ ਦੇਣਾ ਸ਼ੁਰੂ ਕਰ ਦਿੱਤਾ। ਨਾ ਇਹਨਾਂ ਸਾਧੂਆਂ ਨੂੰ ਕੋਈ ਰੋਜ਼ੀ ਰੋਟੀ ਕਮਾਉਣ ਦੀ ਚਿੰਤਾ ਸੀ ਤੇ ਨਾ ਹੀ ਕੋਈ ਸਮਾਜਿਕ ਜ਼ੁੰਮੇਵਾਰੀ। ਪਰ ਫੇਰ ਵੀ ਇਹ ਇਸ ਲਿਹਾਜ਼ ਨਾਲ ਇਨਕਲਾਬੀ ਸਨ ਕਿ ਇਹਨਾਂ ਨੇ ਸਮਾਜਿਕ ਬਰਾਬਰੀ ਦੇ ਵਿਚਾਰ ਨੂੰ ਪ੍ਰਚਾਰਿਆ ਪ੍ਰਸਾਰਿਆ। ਪਰ ਅਕਸਰ ਸੰਸਾਰ ਦੀ ਨਿਰਾਰਥਕਤਾ ਅਤੇ ਉਹਨਾਂ ਦੀ ਆਪਦੀ ਸਥਿਤੀ ਹੀ ਉਹਨਾਂ ਦੇ ਧਿਆਨ ਦਾ ਕੇਂਦਰ ਸੀ। ਜੇ. ਡੀ. ਕਨਿੰਘਮ 16ਵੀਂ ਸਦੀ ਦੀ ਧਾਰਮਿਕ ਅਤੇ ਸਿਆਸੀ ਹਾਲਤ ਨੂੰ ਸੰਖੇਪ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ।

"ਸੋਲ੍ਹਵੀਂ ਸਦੀ ਦੇ ਆਰੰਭ ਵਿਚ ਹਿੰਦੂ ਮੱਠ ਪਿਛਾਂਹ ਖਿੱਚੂ ਨਹੀਂ ਸੀ। ਇਸ ਉਪਰ ਇਸਲਾਮ ਦਾ ਪ੍ਰਭਾਵ ਸੀ ਅਤੇ ਇਹ ਪ੍ਰੀਵਰਤਨ ਅਤੇ ਨਵੇਂ ਵਿਕਾਸ ਦੇ ਰਾਹ ਤੇ ਤੇਜ਼ੀ ਨਾਲ ਚੱਲ ਰਿਹਾ ਸੀ। ਰਾਮਾਨੰਦ ਅਤੇ ਗੋਰਖਨਾਥ ਨੇ ਧਾਰਮਿਕ ਬਰਾਬਰੀ ਦਾ ਸੰਦੇਸ਼ ਦਿੱਤਾ। ਚੇਤੰਨਯ ਨੇ ਵੀ ਇਸ ਉਪਦੇਸ਼ ਨੂੰ ਦੁਹਰਾਇਆ ਅਤੇ ਜਾਤਪਾਤ ਦਾ ਖੰਡਨ ਕੀਤਾ। ਕਬੀਰ ਨੇ ਬੁੱਤ-ਪੂਜਾ ਦੀ ਨਿਖੇਧੀ ਕੀਤੀ ਅਤੇ ਲੋਕਾਂ ਦੀ ਆਪਣੀ ਬੋਲੀ ਵਿਚ ਆਪਣਾ ਸੰਦੇਸ਼ ਦਿੱਤਾ ਅਤੇ ਵੱਲਭ ਨੇ ਉਸ ਪ੍ਰਭਾਵਸ਼ਾਲੀ ਭਗਤੀ ਦਾ ਪ੍ਰਚਾਰ ਕੀਤਾ ਜਿਸ ਦਾ ਨਿਤਾਪ੍ਰਤੀ ਦੇ ਸੰਸਾਰਕ ਕੰਮ-ਕਾਜ ਲਈ ਵਿਰੋਧ ਨਹੀਂ। ਪਰ ਇਹਨਾਂ ਸਾਰੇ ਪ੍ਰਬੁੱਧ ਪੁਰਸ਼ਾਂ ਦੇ ਮਨ ਤੇ ਸੰਸਾਰ ਦੀ ਨਿੱਸਾਰਤਾ ਐਨੀ ਹਾਵੀ ਸੀ ਕਿ ਲੋਕਾਂ ਦੀ ਸਮਾਜਿਕ ਸਥਿਤੀ ਵਿਚ ਸੁਧਾਰ ਲਿਆਉਣ ਦਾ ਵਿਚਾਰ ਵੀ ਇਹਨਾਂ ਦੇ ਨੇੜੇ ਨਹੀਂ ਸੀ ਫਟਕਦਾ। ਇਹਨਾਂ ਦਾ ਮੁੱਖ ਟੀਚਾ ਲੋਕਾਂ ਨੂੰ ਪੰਡੇ ਪੁਰੋਹਿਤਾਂ ਦੇ ਮਕੜ-ਜਾਲ ਤੋਂ ਨਿਜਾਤ ਦਿਵਾਉਣਾ ਅਤੇ ਬੁੱਤ ਪੂਜਾ ਜਾਂ ਬਹੁਦੇਵਪੂਜਾ ਤੋਂ ਛੁਟਕਾਰਾ ਦਿਵਾਉਣਾ ਸੀ। ਉਹਨਾਂ ਨੇ ਸੰਤੁਸ਼ਟ ਮੋਨਧਾਰੀਆਂ ਦੀਆਂ 'ਪਵਿੱਤਰ' ਸਭਾਵਾਂ ਤਾਂ ਬਣਾ ਲਈਆਂ ਅਤੇ ਪਰਮ ਅਨੰਦ ਦੀ ਪ੍ਰਾਪਤੀ ਲਈ ਆਪਣੇ ਆਪ ਨੂੰ ਭਵਿੱਖ ਦੇ ਸਮਰਪਣ ਕਰ ਦਿੱਤਾ ਪਰੰਤੂ ਉਹਨਾਂ ਨੇ ਲੋਕਾਂ ਨੂੰ ਸਮਾਜਕ ਅਤੇ ਧਾਰਮਕ ਜੂਲੇ ਲਾਹ ਸੁੱਟਣ ਅਤੇ ਯੁਗਾਂ ਪੁਰਾਣੇ ਭ੍ਰਿਸ਼ਟਾਚਾਰ ਤੋਂ ਮੁਕਤ ਹੋਣ ਲਈ ਕੋਈ ਪ੍ਰੇਰਨਾ ਨਹੀਂ ਦਿੱਤੀ। ਵਿਰੋਧ ਦੇ ਸੁਰ ਨੂੰ ਤਾਂ ਇਹਨਾਂ ਮਜ਼ਬੂਤ ਕੀਤਾ ਪਰ ਕੌਮੀ ਭਾਵਨਾ ਦੇ ਬੀਜ ਇਹ ਨਹੀਂ ਬੀਜ ਸਕੇ।"

ਸਮੇਂ ਤੇ ਹਾਵੀ ਹੋ ਕੇ ਨਿੱਤਰਨ ਦਾ ਜ਼ਿੰਮਾ ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਤੇ ਆ ਪਿਆ ਤਾਂ ਕਿ ਉਹ ਲੋਕਾਂ ਵਿਚ ਸਮੂਹਕ ਹਿੱਤਾਂ ਲਈ ਕੁਰਬਾਨ ਹੋਣ ਦਾ ਜਜ਼ਬਾ ਪੈਦਾ ਕਰਨ, ਲੋਕਾਂ ਨੂੰ ਆਪ ਹੀ ਆਪਣੇ ਸਾਂਝੇ ਹਿੱਤਾਂ ਦੇ ਪਹਿਰੇਦਾਰ

ਬਣਾਉਣ ਅਤੇ ਉਹਨਾਂ ਨੂੰ ਆਪਣੀ ਜੀਵਨ ਜਾਚ ਦੇ ਦੋਗਲੇਪਣ ਬਾਰੇ ਸੁਚੇਤ ਕਰਨ। ਇਸ ਮੰਤਵ ਲਈ ਜਾਤਪਾਤ, ਰੰਗ ਅਤੇ ਨਸਲ ਕੋਈ ਅੜਿੱਕਾ ਨਹੀਂ ਸੀ। ਮਾੜੇ ਕੰਮ ਕਰਨ ਵਾਲਾ ਚਾਹੇ ਕੋਈ ਕਾਜ਼ੀ ਸੀ ਜਾਂ ਪੰਡਤ ਜਾਂ ਖ਼ੁਦ ਸਮਰਾਟ ਬਾਬਰ, ਦੋਵਾਂ ਗੁਰੂ ਸਾਹਿਬਾਨ ਨੇ ਸਭ ਦੀ ਆਲੋਚਨਾ ਕੀਤੀ। ਉਹ ਸਿਰਫ ਉਦਾਸੀਆਂ ਜਾਂ ਵੱਖੋ ਵੱਖਰੇ ਮਤਾਂ ਦੇ ਲੀਡਰਾਂ ਨਾਲ ਵਿਚਾਰ ਵਟਾਂਦਰਾ ਕਰਕੇ ਹੀ ਸੰਤੁਸ਼ਟ ਨਹੀਂ ਹੋਏ ਸਗੋਂ ਉਨਾਂ ਨੇ ਇਕ ਅਜਿਹੀ ਮਜ਼ਬੂਤ ਜੀਵਨ-ਜਾਚ ਦੀ ਨੀਂਹ ਰੱਖੀ ਜੋ ਆਉਣ ਵਾਲੀਆਂ ਸਦੀਆਂ ਤਕ ਸ਼ਾਸਕਾਂ ਅਤੇ ਸ਼ਾਸਿਤਾਂ, ਦੋਵਾਂ ਲਈ ਖਿੱਚ ਦਾ ਕੇਂਦਰ ਬਣ ਗਈ।

★ ★ ★ ★

## ਅਧਿਆਇ – ਦੂਜਾ

# ਗੁਰੂ ਨਾਨਕ ਦੀ ਦਿੱਤੀ ਵਿਰਾਸਤ

---

ਗੁਰੂ ਨਾਨਕ ਜੀ ਸਾਹਵੇਂ ਇਕ ਖ਼ਾਸ ਸਮਾਜਿਕ ਉਦੇਸ਼ ਸੀ ਜਿਸ ਦੇ ਮੱਦੇ-ਨਜ਼ਰ ਉਹ ਅਧਿਆਤਮ ਅਤੇ ਵਸਤੂ-ਗਿਆਨ ਨੂੰ ਇਸ ਤਰ੍ਹਾਂ ਢਾਲਣਾ ਚਾਹੁੰਦੇ ਸਨ ਕਿ ਇਹ ਸਮਾਜ ਨੂੰ ਕੋਈ ਨਵੀਂ ਸੇਧ ਦੇ ਸਕਣ ਜਿਸ ਦੇ ਉਹ ਖ਼ੁਦ ਇਕ ਅੰਗ ਸਨ। ਸਪਸ਼ਟ ਹੈ ਕਿ ਉਹਨਾਂ ਨੇ ਆਪਣੀਆਂ ਉਦਾਸੀਆਂ ਦੌਰਾਨ ਉਸ ਵੇਲੇ ਦੇ ਸਮਾਜਕ ਨਿਜ਼ਾਮ ਨੂੰ ਬਾਖ਼ੂਬੀ ਦੇਖਿਆ ਪਰਖਿਆ। ਉਨ੍ਹਾਂ ਨੇ ਲਗਭਗ ਸਾਰੀਆਂ ਸਮਕਾਲੀ ਪਰੰਪਰਾਵਾਂ ਦਾ ਅਧਿਐਨ ਕਰਕੇ ਉਹਨਾਂ ਸਮੱਸਿਆਵਾਂ ਦਾ ਵਿਸ਼ਲੇਸ਼ਣ ਕੀਤਾ ਜਿਨ੍ਹਾਂ ਨੇ ਲੋਕਾਂ ਨੂੰ ਧਾੜਵੀਆਂ ਅਤੇ ਪ੍ਰੋਹਤ ਵਰਗ ਸਾਹਮਣੇ ਬਿਲਕੁਲ ਡਰਪੋਕ ਬਣਾ ਛੱਡਿਆ ਸੀ। ਉਨ੍ਹਾਂ ਨੇ ਆਪਣੇ ਵਿਚਾਰਾਂ ਨੂੰ ਇਕ ਖ਼ਾਸ ਸਿਲਸਿਲੇ ਵਾਰ ਸਾਂਚੇ ਵਿਚ ਢਾਲਿਆ ਜਿਸ ਦੇ ਬਹੁਤ ਦੂਰਗਾਮੀ ਸਿੱਟੇ ਨਿਕਲੇ। ਆਸਾ ਦੀ ਵਾਰ ਵਿਚ ਅਸੀਂ ਦੇਖਦੇ ਹਾਂ ਕਿ ਗੁਰੂ ਜੀ ਨੇ ਭਾਰਤੀ ਸਮਾਜ ਦੇ ਤਕਰੀਬਨ ਹਰ ਸਮਾਜੀ-ਰੂਹਾਨੀ ਪੱਖ ਦਾ ਜਾਇਜ਼ਾ ਲਿਆ। ਇਹ ਇਕ ਅਜਿਹਾ ਸਮਾਜਿਕ ਢਾਂਚਾ ਸੀ ਜਿਸ ਵਿਚ ਪਠਾਣਾਂ ਅਤੇ ਮੁਗ਼ਲਾਂ ਦੀ ਅਧੀਨਗੀ ਵਿਚ ਲੋਕ ਦੂਹਰੀ ਜ਼ਿੰਦਗੀ ਜੀਣ ਲਈ ਮਜਬੂਰ ਸਨ। ਉਹ ਆਪਣੇ ਘਰਾਂ ਵਿਚ ਹਿੰਦੂਆਂ ਵਜੋਂ ਵਿਚਰਦੇ ਸਨ ਅਤੇ ਸਮਰਾਟ ਦੇ ਦਰਬਾਰ ਵਿਚ ਬਤੌਰ ਮੁਸਲਮਾਨ। ਕਈ ਸਦੀਆਂ ਬਾਅਦ ਗੁਰੂ ਨਾਨਕ ਨੇ ਲੋਕਾਂ ਨੂੰ ਬੜੇ ਸਰਲ ਸਪਸ਼ਟ ਵਿਚਾਰ, ਬਿੰਬ, ਪ੍ਰਤੀਕ ਅਤੇ ਅਨੁਸ਼ਾਸਨ ਦੀ ਦੀਖਿਆ ਪ੍ਰਦਾਨ ਕੀਤੀ ਅਤੇ ਉਹ ਵੀ ਉਹਨਾਂ ਦੀ ਆਪਣੀ ਬੋਲੀ ਪੰਜਾਬੀ ਵਿਚ। ਆਪਣੇ ਇਸ ਉੱਦਮ ਵਿਚ ਉਹ ਨਾ ਸਿਰਫ਼ ਭਗਤੀ ਅੰਦੋਲਨ, ਨਾਥਪੰਥ ਅਤੇ ਸੰਤ ਪਰੰਪਰਾ ਤੋਂ ਕਿਤੇ ਅਗਾਂਹ ਨਿਕਲ ਗਏ ਬਲਕਿ ਉਨ੍ਹਾਂ ਨੇ ਲੋਕਾਂ ਨੂੰ ਵਿਅਕਤੀਗਤ ਲਾਭ ਲਈ ਸੋਚਣ ਦੀ ਬਜਾਇ ਸਮਾਜ ਕਲਿਆਣ ਲਈ ਮਹੱਤਵਪੂਰਨ ਢੰਗ ਨਾਲ ਕੰਮ ਕਰਨ ਵਾਸਤੇ ਪ੍ਰੇਰਿਆ।

ਭਗਤੀ ਪਰੰਪਰਾ ਦੇ ਪੈਰੋਕਾਰਾਂ ਚੋਂ ਬਹੁਤੇ ਸੰਤਾਂ ਦੇ ਸ਼ਰਧਾਲੂਆਂ ਨੇ ਆਪਣੇ ਹੀ ਪੱਧਰ ਤੇ ਆਪਣੇ ਸਵਾਮੀਆਂ ਦੇ ਗੀਤ ਗਾ ਗਾ ਕੇ ਉਹਨਾਂ ਦੇ ਸੰਦੇਸ਼ ਨੂੰ ਪ੍ਰਚਾਰਿਆ। ਇਹਨਾਂ ਸੰਤਾਂ ਵੱਲੋਂ ਸੁਚੇਤ ਪੱਧਰ ਤੇ ਆਪਣੇ ਪੈਰੋਕਾਰਾਂ ਨੂੰ ਸੰਗਠਤ ਕਰਕੇ ਸਮੁਦਾਇ

ਬਣਾਉਣ ਦੀ ਕੋਈ ਕੋਸ਼ਿਸ਼ ਸਾਨੂੰ ਕਿਤੇ ਵੀ ਨਜ਼ਰ ਨਹੀਂ ਆਉਂਦੀ ਅਤੇ ਨਾ ਹੀ ਉਹਨਾਂ ਨੇ ਆਪਣੇ ਅਧਿਆਤਮਕ ਤਜਰਬਿਆਂ ਅਤੇ ਜਨ-ਸਾਧਾਰਨ ਲਈ ਪ੍ਰਚਾਰੇ ਆਪਣੇ ਸੰਦੇਸ਼ ਨੂੰ ਕਿਸੇ ਵਿਚਾਰਧਾਰਕ ਪ੍ਰਣਾਲੀ ਜਾਂ ਸਿੱਧਾਂਤ ਵਿਚ ਬੰਨ੍ਹਣ ਦਾ ਯਤਨ ਕੀਤਾ। ਉਹਨਾਂ ਨੇ ਕਦੇ ਵੀ ਆਪਣੇ ਵਿਸ਼ਵਾਸ ਜਾਂ ਨਿਸ਼ਠਾ ਨੂੰ ਸੰਸਥਾਗਤ ਰੂਪ ਦੇਣ ਬਾਰੇ ਨਹੀਂ ਸੋਚਿਆ ਅਤੇ ਨਤੀਜੇ ਵਜੋਂ ਉਹਨਾਂ ਦੇ ਮਤ ਹਿੰਦੂਮਤ ਦੇ ਵਿਸ਼ਾਲ ਘੇਰੇ ਵਿਚ ਨਿੱਕੇ ਮੋਟੇ ਮਤ ਜਿਹੇ ਬਣ ਕੇ ਰਹਿ ਗਏ। ਉੜੀਸਾ ਦੇ ਸ੍ਰੀ ਚੈਤੰਨਯ ਅਤੇ ਆਸਾਮ ਦੇ ਸ੍ਰੀ ਸ਼ੰਕਰਦੇਵ ਹੀ ਗੁਰੂ ਨਾਨਕ ਦੇ ਸਮਕਾਲੀ ਦੋ ਅਜਿਹੇ ਸੰਤ ਸਨ ਜਿਨ੍ਹਾਂ ਸਾਹਵੇਂ ਆਪਣੇ ਪੈਰੋਕਾਰਾਂ ਨੂੰ ਸੰਗਠਿਤ ਸਮੁਦਾਇਆਂ ਦੇ ਰੂਪ ਵਿਚ ਸਥਾਪਤ ਕਰਨ ਪਿੱਛੇ ਇਕ ਸਮਾਜਕ ਉਦੇਸ਼ ਸੀ। ਪ੍ਰੋ. ਨਿਹਾਰੰਜਨ ਰੇਅ ਕਹਿੰਦੇ ਹਨ, "ਵ੍ਰਿੰਦਾਵਨ ਦੇ ਗੋਸਵਾਮੀਆਂ ਵੱਲੋਂ ਚੈਤੰਨਯ ਦੇ ਸੰਦੇਸ਼ ਦੀ ਬ੍ਰਾਹਮਣਵਾਦੀ ਵਿਆਖਿਆ ਨਾਲ ਇਹ ਉੱਭਰਦਾ ਚੈਤੰਨਯਵਾਦੀ ਮਤ ਬ੍ਰਾਹਮਣਵਾਦੀ ਹਿੰਦੂ ਧਰਮ ਵਿਚ ਸਮਾ ਕੇ ਨਿਗੂਣਾ ਜਿਹਾ ਹੋ ਕੇ ਰਹਿ ਗਿਆ। ਸ਼ੰਕਰਦੇਵ ਦੇ ਪੈਰੋਕਾਰਾਂ ਨਾਲ ਵੀ ਇਹੋ ਕੁੱਝ ਹੋਇਆ।" ਗੁਰੂ ਨਾਨਕ ਨੇ ਸਮਾਜੀ-ਧਾਰਮਿਕ ਵਿਗਾੜਾਂ ਨੂੰ ਨੀਝ ਨਾਲ ਘੋਖਿਆ ਅਤੇ ਆਪਣੇ ਸਾਹਮਣੇ ਪ੍ਰਭਾਵਸ਼ਾਲੀ ਢੰਗ ਨਾਲ ਕੰਮ ਕਰਨ ਦਾ ਟੀਚਾ ਮਿਥ ਲਿਆ। ਉਹਨਾਂ ਦਾ ਉਦੇਸ਼ ਹੋਰ ਵੀ ਸਪਸ਼ਟ ਹੋ ਗਿਆ ਜਦੋਂ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਉਹਨਾਂ ਨੇ ਆਪਣੇ ਉਤਰਾਧਿਕਾਰੀ ਨਿਯੁਕਤ ਕਰਨ ਬਾਰੇ ਵਿਚਾਰ ਕੀਤਾ ਤਾਂ ਜੋ ਉਨ੍ਹਾਂ ਦੇ ਵਿਚਾਰ ਅਤੇ ਦਰਸ਼ਨ ਆਮ ਲੋਕਾਂ ਤੱਕ ਪਹੁੰਚ ਸਕਣ। ਗੁਰੂ ਨਾਨਕ ਦੇਵ ਜੀ ਨੇ ਯੋਗੀਆਂ, ਮੁਸਲਮਾਨਾਂ ਅਤੇ ਹਿੰਦੂਆਂ ਦੀ ਸ਼ਬਦਾਵਲੀ ਨੂੰ ਨਵੇਂ ਅਰਥ ਦੇ ਦਿੱਤੇ ਸਨ ਤਾਂ ਕਿ ਆਮ ਲੋਕਾਂ ਅੰਦਰ ਇਕ ਸਵੈਮਾਨ ਅਤੇ ਵਿਚਾਰਾਂ ਦੀ ਸਾਦਗੀ ਪੈਦਾ ਹੋ ਸਕੇ ਜੋ ਦਾਰਸ਼ਨਿਕਾਂ ਦੀ ਸ਼ਬਦਾਂ ਦੀ ਜਾਦੂਗਰੀ ਤੋਂ ਪਰ੍ਹਾਂ ਹੋਵੇ। ਗੁਰੂ ਸ਼ਬਦ ਉਹਨਾਂ ਨੇ ਪਹਿਲਾਂ ਤੋਂ ਹੀ ਪ੍ਰਚੱਲਤ ਭਾਰਤੀ ਪਰੰਪਰਾ ਚੋਂ ਚੁਣਿਆ ਪਰ ਜਿਸਮਾਨੀ ਗੁਰੂ ਦੀ ਬਜਾਇ ਗੁਰੂ ਜੀ ਨੇ ਇਸ ਨੂੰ ਗੁਰ-ਸ਼ਬਦ ਦਾ ਰੂਪ ਦਿੱਤਾ ਜਿਸ ਦਾ ਅਰਥ ਗਿਆਨ ਹੈ। ਫੇਰ ਬਾਕੀ ਗੁਰੂ ਸਾਹਿਬਾਨ ਨੇ ਆਪਣੇ ਪੈਰੋਕਾਰਾਂ ਨੂੰ ਦੱਸਿਆ ਕਿ ਸਾਰੇ ਗੁਰੂਆਂ ਦੇ ਸ਼ਬਦਾਂ ਦਾ ਸਮੁੱਚਾ ਜਾਂ ਸਮੂਹ ਹੀ ਗੁਰੂ ਕਹਾਉਂਦਾ ਹੈ। ਜਿੱਥੋਂ ਤਕ ਗੁਰੂ ਨਾਨਕ ਦੇਵ ਜੀ ਦਾ ਸਵਾਲ ਹੈ ਉਹ ਮੰਨਦੇ ਹਨ ਕਿ ਸ਼ਬਦ ਰੂਪ ਗੁਰੂ ਹੀ ਉਨ੍ਹਾਂ ਦਾ ਇਕ ਮਾਤਰ ਇਸ਼ਟ ਜਾਂ ਰੱਬ ਹੈ। ਗੁਰੂ ਨਾਨਕ ਹੋਰ ਕਹਿੰਦੇ ਹਨ ਕਿ ਰੱਬ ਆਪ ਨਹੀਂ ਸਗੋਂ ਅਨੁਭਵ ਕਰ ਸਕਣ ਵਾਲੀ ਆਤਮਾ ਲਈ ਪਰਮਾਤਮਾ ਦੀ ਆਵਾਜ਼ ਹੀ ਗੁਰੂ ਹੈ। ਆਖਰ ਗੁਰੂ ਨਾਨਕ ਅਤੇ ਉਨ੍ਹਾਂ ਨੇ ਉੱਤਰਾਧਿਕਾਰੀ ਗੁਰੂ ਸਾਹਿਬਾਨ ਲੋਕਾਂ ਨੂੰ ਇਹ ਸਮਝਾਉਣ ਵਿਚ ਸਫ਼ਲ ਰਹੇ ਕਿ ਗੁਰੂ ਅਤੇ ਸ਼ਬਦ ਸਮ-ਅਰਥੀ ਹਨ - ਸ਼ਬਦ ਜੋ ਸੱਚ ਜਾਂ ਰੱਬ ਹੈ। ਫੇਰ ਵੀ ਗੁਰੂ ਨਾਨਕ ਦਵਾਰਾ ਅਗਲੇ ਗੱਦੀਨਸ਼ੀਨ ਗੁਰੂ ਦੀ ਰਸਮੀ ਨਿਯੁਕਤੀ

ਨੇ ਘੱਟੋ ਘੱਟ ਅਗਲੀਆਂ 9 ਪੀੜ੍ਹੀਆਂ ਲਈ ਰਸਮੀ ਨਿਯੁਕਤੀ ਦੇ ਸਿਧਾਂਤ ਦੀ ਸਥਾਪਨਾ ਕਰ ਦਿੱਤੀ ਜਿਸ ਨਾਲ ਨਾ ਸਿਰਫ਼ ਪਹਿਲੇ ਗੁਰੂ ਦਾ ਸ਼ਬਦ-ਗੁਰੂ ਵਾਲਾ ਸੰਦੇਸ਼ ਪ੍ਰਚਾਰਨ ਵਿਚ ਸਹਾਇਤਾ ਮਿਲੀ ਬਲਕਿ ਸਿੱਖ ਕੌਮ ਦੀ ਏਕਤਾ ਅਤੇ ਅਖੰਡਤਾ ਨੂੰ ਵੀ ਬਲ ਮਿਲਿਆ। ਹੌਲੀ-ਹੌਲੀ ਜਦੋਂ ਗ੍ਰੰਥ ਸਾਹਿਬ ਦਾ ਸੰਕਲਨ 'ਤੇ ਸੰਪਾਦਨ ਮੁਕੰਮਲ ਹੋ ਗਿਆ ਅਤੇ ਗੁਰ-ਸ਼ਬਦ ਜੱਗ-ਜ਼ਾਹਰ ਹੋਇਆ ਤਾਂ ਸੰਗਠਤ ਸਿੱਖ ਕੌਮ ਧਾਰਮਿਕ ਸੁਤੰਤਰਤਾ ਅਤੇ ਮਨੁੱਖੀ ਸਵੈ-ਮਾਣ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੋ ਗਈ। ਅੰਤਮ ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਗੁਰੂ ਦੀ ਸੰਸਥਾ ਨੂੰ ਖ਼ਤਮ ਕਰ ਦਿੱਤਾ ਅਤੇ ਗ੍ਰੰਥ ਨੂੰ ਹੀ ਗੁਰੂ ਦਾ ਦਰਜਾ ਦੇ ਦਿੱਤਾ ਜਿਹੜਾ ਕਿ ਗੁਰ-ਸ਼ਬਦ ਅਤੇ ਭਗਤਾਂ ਦੇ ਗਿਆਨ ਦਾ ਸਾਕਾਰ ਰੂਪ ਸੀ। ਇਸ ਗ੍ਰੰਥ ਨੂੰ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਹਾ ਗਿਆ ਜੋ ਗੁਰੂ ਅਤੇ ਸ਼ਬਦ ਦੋਵਾਂ ਦਾ ਸੁਮੇਲ ਸੀ। ਇਸ ਅਧਿਆਇ ਵਿਚ ਅਸੀਂ ਗੁਰੂ ਨਾਨਕ ਦੇਵ ਜੀ ਦੇ ਦੂਸਰੇ ਜਾਮੇ ਦੇ ਰੂਪ ਵਿਚ ਸ੍ਰੀ ਗੁਰੂ ਅੰਗਦ ਦੇਵ ਦੀ ਸਿਧਾਂਤਕ ਵਿਰਾਸਤ ਨੂੰ ਸਮਝਣ ਦੀ ਕੋਸ਼ਿਸ਼ ਕਰਾਂਗੇ।

## ਬਰਾਬਰੀ

ਆਰਥਕ ਅਤੇ ਸਮਾਜਕ ਬੇਇਨਸਾਫ਼ੀ ਫਰਾਂਸ ਦੇ ਰੂਸੋ ਦਵਾਰਾ ਛੇੜੇ ਸੰਘਰਸ਼ ਦਾ ਮੁੱਖ ਕਾਰਨ ਸੀ। 18ਵੀਂ ਸਦੀ ਦੇ ਅੰਤ ਵਿਚ ਰੂਸੋ ਨੇ ਸੁਤੰਤਰਤਾ, ਸਮਾਨਤਾ ਅਤੇ ਭਾਈਚਾਰੇ ਦਾ ਹੋਕਾ ਦਿੱਤਾ ਜਿਸ ਦੀ ਸਿਖਰ 1789 ਦੀ ਫਰਾਂਸੀਸੀ ਕ੍ਰਾਂਤੀ ਸੀ। ਬਾਅਦ ਵਿਚ ਹੋਰਨਾਂ ਦੇਸ਼ਾਂ ਦੇ ਚਿੰਤਕ ਵੀ ਆਪੋ ਆਪਣੇ ਦੇਸ਼ਾਂ ਵਿਚ ਲੋਕਾਂ ਵਿਰੁੱਧ ਕੀਤੀ ਜਾ ਰਹੀ ਸਮਾਜਿਕ ਅਤੇ ਆਰਥਕ ਬੇਇਨਸਾਫ਼ੀ ਵਿਰੁੱਧ ਆਵਾਜ਼ ਉਠਾਉਣ ਲੱਗੇ। ਭਾਰਤ ਵਿਚ ਵੀ ਕਾਫ਼ੀ ਚਿਰ ਤੋਂ ਯੂਰਪ ਵਰਗੀ ਹੀ ਸਮਾਜਿਕ ਪੱਖਪਾਤ ਦੀ ਹਾਲਤ ਬਣੀ ਹੋਈ ਸੀ। ਅਧਿਆਤਮਕ ਉੱਥਾਨ ਦੇ ਨਾਂ ਤੇ ਬਹੁਤ ਸਾਰੇ ਮਤ-ਮਤਾਂਤਰ ਖੁੰਬਾਂ ਵਾਂਗੂੰ ਉੱਗ ਪਏ ਪਰ ਜਨਤਾ ਨੂੰ ਉਹਨਾਂ ਦਾ ਕੋਈ ਫ਼ਾਇਦਾ ਨਾ ਹੋਇਆ। ਵਿਭਿੰਨ ਸੰਸਥਾਵਾਂ ਦੇ ਨਾਂ ਤੇ ਅਤੇ ਪਿਛਲੇ ਜਨਮ ਦੇ ਕਰਮਾਂ ਦੇ ਉਹਲੇ ਵਿਚ ਲੋਕਾਂ ਨਾਲ ਭਿੰਨ-ਭੇਦ ਕੀਤਾ ਜਾਂਦਾ ਸੀ। ਲੋਕ ਅਨੇਕਾਂ ਹੀ ਸ਼੍ਰੇਣੀਆਂ ਅਤੇ ਉਪ-ਸ਼੍ਰੇਣੀਆਂ ਵਿਚ ਵੰਡੇ ਹੋਏ ਸਨ ਅਤੇ ਉਹਨਾਂ ਨੂੰ ਕਿਸਮਤਵਾਦੀ ਬਣਨ ਲਈ ਪ੍ਰੇਰਿਆ ਜਾਂਦਾ ਸੀ। ਜਿੰਨੀ ਦੇਰ ਤਾਂ ਜਾਤ-ਪਾਤ ਦੀ ਪ੍ਰਣਾਲੀ ਵਿਚ ਲਚਕ ਰਹੀ ਅਤੇ ਇਸ ਨੂੰ ਕਰਤੱਵ ਪਾਲਣਾ ਤੇ ਆਧਾਰਤ ਸਮਝਿਆ ਗਿਆ ਉਦੋਂ ਤਕ ਤਾਂ ਇਹ ਬਰਦਾਸ਼ਤ ਦੀ ਹੱਦ ਦੇ ਅੰਦਰ ਸੀ ਪਰ ਜਦੋਂ ਜਾਤ ਦਾ ਆਧਾਰ ਕੰਮ ਨਾ ਹੋ ਕੇ ਜਨਮ ਹੋ ਗਿਆ ਅਤੇ ਕੋਈ ਸਿਰਫ਼ ਇਸ ਕਰਕੇ ਸ਼ੂਦਰ ਹੋ ਗਿਆ ਕਿ ਉਹ ਸ਼ੂਦਰ ਮਾਂ ਦੀ ਕੁੱਖੋਂ ਜੰਮਿਆ ਹੈ ਅਤੇ ਕੋਈ ਇਸ ਲਈ ਬ੍ਰਾਹਮਣ ਹੋ ਗਿਆ ਕਿ ਉਹ ਬ੍ਰਾਹਮਣ ਪਰਵਾਰ ਵਿਚ ਜੰਮਿਆ ਹੈ, ਤਾਂ ਇਹ ਪ੍ਰਣਾਲੀ ਬੜੀ ਭਿਆਨਕ ਅਤੇ ਨੁਕਸਾਨਦੇਹ ਹੋ ਗਈ। ਕਥਿਤ ਛੋਟੀਆਂ ਜਾਤਾਂ ਉੱਪਰ ਤਸ਼ੱਦਦ ਕੀਤਾ ਗਿਆ

ਅਤੇ ਸਮਾਜਕ ਬੇਇਨਸਾਫ਼ੀ ਬੁਰੀ ਤਰ੍ਹਾਂ ਰੜਕਣ ਲੱਗੀ। ਪਹਿਲੇ ਅਤੇ ਦੂਜੇ ਦਰਜੇ ਦੇ ਸ਼ਹਿਰੀ ਤਾਂ ਸੁਣੇ ਸੀ ਪਰ ਭਾਰਤੀਆਂ ਨੇ ਤੀਜੇ ਅਤੇ ਚੌਥੇ ਦਰਜੇ ਦੀ ਪੇਸ਼ਕਾਰੀ ਕਰਕੇ ਚਮਤਕਾਰ ਹੀ ਕੀਤਾ ਹੋਇਆ ਸੀ। ਮਨੁੱਖ ਦੇ ਜਨਮ-ਆਧਾਰਤ ਵਰਗੀਕਰਣ ਦਾ ਵਿਰੋਧ ਕਰਦਿਆਂ ਗੁਰੂ ਨਾਨਕ ਨੇ ਮਨੁੱਖਾਂ ਵਿਚ ਊਚ-ਨੀਚ ਪੈਦਾ ਕਰਨ ਵਾਲੇ ਇਸ ਸਿਸਟਮ ਦਾ ਜ਼ੋਰਦਾਰ ਖੰਡਨ ਕੀਤਾ। ਉਹ ਹਰ ਸੰਭਵ ਢੰਗ ਨਾਲ ਹਰ ਵਿਅਕਤੀ ਦਾ ਵਿਕਾਸ ਚਾਹੁੰਦੇ ਸਨ। ਵਿਅਕਤੀ ਸਮਾਜ ਦੀ ਮੁੱਢਲੀ ਇਕਾਈ ਹੋਣ ਕਰਕੇ ਗੁਰੂ ਨਾਨਕ ਨੇ ਆਦਰਸ਼ ਮਨੁੱਖ ਦਾ ਸੰਕਲਪ ਚਿਤਵਿਆ। ਉਹਨਾਂ ਨੇ ਉਸ ਨੂੰ ਗੁਰਮੁਖ ਦਾ ਨਾਂ ਦਿੱਤਾ ਜਦੋਂ ਕਿ ਉਸੇ ਨੂੰ ਗੁਰੂ ਅਰਜਨ ਦੇਵ ਜੀ ਨੇ 'ਬ੍ਰਹਮ ਗਿਆਨੀ' ਅਤੇ ਗੁਰੂ ਗੋਬਿੰਦ ਸਿੰਘ ਜੀ ਨੇ 'ਖ਼ਾਲਸਾ' ਕਿਹਾ। ਗੁਰੂ ਨਾਨਕ ਅਜਿਹੇ ਸਮਾਜ ਦੀ ਸਿਰਜਣਾ ਲੋਚਦੇ ਸਨ ਜਿਸ ਵਿਚ ਸੁਰਤਿ, ਮਤਿ, ਮਨ ਅਤੇ ਬੁੱਧੀ ਮਿਲ ਕੇ ਮਨੁੱਖ ਨੂੰ ਸ੍ਰਿਸ਼ਟੀ ਦਾ ਸ਼ਾਹਕਾਰ ਬਣਾ ਸਕਣ। ਉਹ ਮਨੁੱਖ ਦੇ ਜਜ਼ਬਾਤ, ਵਿਚਾਰਾਂ ਅਤੇ ਇੱਛਾਵਾਂ ਵਿਚ ਸੰਤੁਲਨ ਦੇਖਣ ਦੇ ਚਾਹਵਾਨ ਸਨ। ਉਹ ਅਜਿਹਾ ਸਮਾਜ ਬਿਲਕੁਲ ਨਹੀਂ ਚਾਹੁੰਦੇ ਸਨ ਜਿਸ ਵਿਚ ਇਕ ਪਾਸੇ ਸੱਤਾ ਅਤੇ ਧਨ ਦੌਲਤ ਲਈ ਬਿਹਬਲ ਕੁਲੀਨ ਵਰਗ ਹੋਵੇ ਅਤੇ ਦੂਜੇ ਪਾਸੇ ਵਹਿਮਾਂ-ਭਰਮਾਂ 'ਚ ਗ੍ਰੱਸੇ ਹੋਏ ਮਾਨਸਿਕ ਤੌਰ ਤੇ ਪੱਛੜੇ ਅਤੇ ਦਲਿਤ ਲੋਕ ਹੋਣ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸੁਰਤਿ, ਮਤਿ, ਮਨ ਅਤੇ ਬੁੱਧੀ ਚਾਰ ਅਜਿਹੀਆਂ ਸਮਰੱਥਾਵਾਂ ਹਨ ਜੋ ਸੁਰਤਿ ਦੇ ਨਾਮ ਨਾਲ ਹੀ ਜਾਣੀਆਂ ਜਾਂਦੀਆਂ ਹਨ ਅਤੇ ਸੰਯੁਕਤ ਰੂਪ ਵਿਚ ਇਹ ਮਨੁੱਖ ਦੇ ਅੰਦਰਲੇ ਅਤੇ ਸਮਾਜ ਦੇ ਬਾਹਰੀ ਢਾਂਚੇ ਨੂੰ ਪ੍ਰਭਾਵਤ ਕਰਦੀਆਂ ਹਨ। ਅੰਤਹਕਰਣ ਦੇ ਹਿੱਸੇ ਦੇ ਤੌਰ ਤੇ ਸੁਰਤਿ ਇਕ ਅਜਿਹੀ ਸਮਰੱਥਾ ਹੈ ਜਿਸ ਰਾਹੀਂ ਸਾਰੀਆਂ ਘਟਨਾਵਾਂ ਅਤੇ ਪ੍ਰਭਾਵ ਸਾਂਭੇ ਜਾਂਦੇ ਹਨ। ਇਸ ਨੂੰ ਚਿੱਤ ਵੀ ਕਿਹਾ ਜਾ ਸਕਦਾ ਹੈ। ਭਾਵਨਾਵਾਂ ਅਤੇ ਜਜ਼ਬਿਆਂ ਦੀਆਂ ਤਰੰਗਾਂ ਮਨ ਵਿਚ ਪੈਦਾ ਹੁੰਦੀਆਂ ਹਨ ਜਦੋਂ ਕਿ ਮਤਿ ਮਮੱਤਵ (ਮੇਰ) ਇਕ ਤਰ੍ਹਾਂ ਨਾਲ ਹਉਮੈਂ ਦਾ ਦੂਸਰਾ ਨਾਂ ਹੈ ਅਤੇ ਇਸੇ ਦਵਾਰਾ ਵਿਅਕਤੀ ਦੀ ਬਾਹਰੀ ਦੁਨੀਆਂ ਨਾਲ ਸਾਂਝ ਸਥਾਪਤ ਹੁੰਦੀ ਹੈ। ਬੁੱਧੀ ਉਪਰੋਕਤ ਦੋਵਾਂ ਦੇ ਕੰਮ ਨੂੰ ਪੱਕਾ ਕਰਦੀ ਹੈ ਅਤੇ ਭਾਂਤ ਸੁਭਾਂਤੀਆਂ ਦਲੀਲਾਂ ਪੇਸ਼ ਕਰਦੀ ਹੈ। ਇਹ ਤਿੰਨੋਂ ਮਿਲ ਕੇ ਸੁਰਤਿ ਦਾ ਨਿਰਮਾਣ ਕਰਦੇ ਹਨ। ਦੂਜੇ ਸ਼ਬਦਾਂ ਵਿਚ ਸੁਰਤਿ ਇਹਨਾਂ ਸਭ ਨੂੰ ਜੋੜਨ ਦਾ ਸੂਤਰ ਵੀ ਹੈ ਅਤੇ ਨਾਲ ਹੀ ਆਪਣੇ ਆਪ ਵਿਚ ਇਕ ਸੁਤੰਤਰ ਸ਼ਕਤੀ ਵੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸ਼ਬਦਾਂ ਵਿਚ ਮਤਿ, ਮਨ ਅਤੇ ਬੁੱਧੀ ਨੂੰ ਤਰਾਸ਼ ਕੇ ਸੁਰਤਿ ਨੂੰ ਮਜ਼ਬੂਤ ਅਤੇ ਸ਼ੁੱਧ ਕਰਨ ਤੇ ਬਲ ਦਿੱਤਾ ਹੈ ਕਿਉਂਕਿ ਸੱਚੇ ਸਿੱਖ ਦਾ ਜੀਵਨ ਜੀਣ ਲਈ ਬੰਦੇ ਦੀ ਸੁਰਤਿ ਹਮੇਸ਼ਾ ਦ੍ਰਿੜ੍ਹ ਅਤੇ ਚੜ੍ਹਦੀ ਕਲਾ ਵਿਚ ਰਹਿਣੀ ਚਾਹੀਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਅਜਿਹੇ ਸਮਾਜ ਦੀ ਸਿਰਜਣਾ ਕਰਨ ਦਾ ਸੰਕਲਪ

ਲਿਆ ਸੀ ਜਿਸ ਵਿਚ ਮਤਿ, ਮਨ ਜਾਂ ਬੁੱਧੀ ਵਿਚੋਂ ਕਿਸੇ ਨੂੰ ਵੀ ਲੋੜ ਨਾਲੋਂ ਜ਼ਿਆਦਾ ਮਹੱਤਵ ਨਾ ਦਿੱਤਾ ਜਾਂਦਾ ਹੋਵੇ। ਵਿਅਕਤੀ ਦੀ ਸੁਰਤਿ ਇਹਨਾਂ ਤਿੰਨਾਂ ਯੋਗਤਾਵਾਂ ਦਾ ਖ਼ੂਬਸੂਰਤ ਸੁਮੇਲ ਹੋਣੀ ਚਾਹੀਦੀ ਹੈ ਜਿਥੇ ਦਿਲ ਅਤੇ ਦਿਮਾਗ਼ ਦੋਵਾਂ ਦੀ ਮਹੱਤਤਾ ਬਰਾਬਰ ਹੋਵੇ। ਭਾਵੇਂ ਦਿਲ ਦੀਆਂ ਆਪਣੀਆਂ ਲੋੜਾਂ ਹਨ ਜੋ ਦਿਮਾਗ਼ ਦੀ ਸਮਝ ਤੋਂ ਬਾਹਰ ਹਨ ਤਾਂ ਵੀ ਸਾਨੂੰ ਦੋਵਾਂ 'ਚੋਂ ਕਿਸੇ ਦੀ ਵੀ ਮਹੱਤਤਾ ਨੂੰ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਦੋਵਾਂ ਉੱਪਰ ਜ਼ਰੂਰੀ ਬਣਦਾ ਕੰਟਰੋਲ ਵੀ ਜ਼ਰੂਰੀ ਹੈ। ਇਹ ਤਾਂ ਹੀ ਸੰਭਵ ਹੈ ਜੇ ਅਸੀਂ ਉਸ ਸੁਰਤਿ-ਮਾਰਗ ਜਾਂ ਚੇਤਨਾ ਦੇ ਮਾਰਗ ਤੇ ਚੱਲੀਏ ਜੋ ਵਿਰਾਟ ਚੇਤਨਾ ਤੱਕ ਲੈ ਜਾਂਦੀ ਹੈ। ਸੁਰਤਿ-ਮਾਰਗ ਤੇ ਚੱਲਣ ਵਾਲੇ ਮਨੁੱਖ ਦੇ ਜੀਵਨ ਦੀ ਸੁੰਦਰਤਾ ਬਾਰੇ ਡਾ. ਬਲਬੀਰ ਸਿੰਘ ਆਪਣੀ ਪੁਸਤਕ **'ਸੁਰਤਿ ਸ਼ਬਦ ਵੀਚਾਰ'** ਵਿਚ ਕਹਿੰਦੇ ਹਨ ਕਿ ਸੁਰਤਿ ਦੀ ਨੀਝ ਨਾਲ ਲੈਸ ਹੋਇਆ ਮਨੁੱਖ ਬ੍ਰਹਿਮੰਡ ਦੀ ਏਕਤਾ ਨਾਲੋਂ ਇਸ ਦੀ ਇਕਸੁਰਤਾ ਵਿਚ ਪਰੁੱਚਿਆ ਜਾਂਦਾ ਹੈ। ਆਪਣੇ ਮੁੱਢਲੇ ਅਰਥਾਂ ਵਿਚ 'ਸ਼ਬਦ' ਦਾ ਅਰਥ ਸੰਗੀਤਕ ਇਕਸੁਰਤਾ ਤੋਂ ਹੈ ਜਿਸ ਵਿਚ ਸੁਰਤਿ ਆਸਾਨੀ ਨਾਲ ਸਮਾ ਜਾਂਦੀ ਹੈ। ਇਸ ਤਰ੍ਹਾਂ ਸੁੰਦਰਤਾ ਬੋਧ ਦੀ ਰੁਚੀ ਆਤਮਾ ਦੇ ਤਾਰ ਛੇੜਨਾ ਸ਼ੁਰੂ ਕਰਦੀ ਹੈ ਅਤੇ ਆਪਣੀ ਧੁਨੀ ਰਾਹੀਂ ਆਤਮ-ਅਨੁਭਵ ਦਾ ਦਵਾਰਾ ਖੋਲ੍ਹਦੀ ਹੈ।

ਮਨੁੱਖਤਾ ਦੀ ਹਿੰਦੂ, ਸਿੱਖ, ਮੁਸਲਮਾਨ, ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਵਰਗੀਆਂ ਸ਼੍ਰੇਣੀਆਂ ਵਿਚ ਵੰਡ ਗੁਰੂ ਨਾਨਕ ਦੇਵ ਨੂੰ ਮਨਜ਼ੂਰ ਨਹੀਂ ਸੀ। ਉਹ ਮਨੁੱਖ ਨੂੰ ਜੀਵ ਦੇ ਰੂਪ ਵਿਚ ਦੇਖਦੇ ਸਨ ਜਿਹੜਾ ਧਰਤੀ ਉੱਪਰ ਪਰਮਾਤਮਾ ਪ੍ਰਤੀ ਪੂਰਣ ਸਮਰਪਣ ਭਾਵ ਅਤੇ ਮਨੁੱਖਤਾ ਦੀ ਸੇਵਾ ਰਾਹੀਂ ਨੇਕੀ ਕਰਨ ਦੇ ਉਦੇਸ਼ ਨਾਲ ਆਇਆ ਹੈ। ਇਸ ਤਰ੍ਹਾਂ ਪਰਮਾਤਮਾ ਦੀ ਸਰਬ-ਵਿਆਪਕਤਾ ਪ੍ਰਤੀ ਆਸਥਾ ਰੱਖਣ ਵਾਲਾ ਸਿੱਖ ਧਰਮ ਸਮਾਜਿਕ ਨੈਤਿਕਤਾ ਵਿਚ ਜਾਤਪਾਤ ਦੀ ਸੰਸਥਾ ਨੂੰ ਮਾਨਤਾ ਨਹੀਂ ਦਿੰਦਾ ਅਤੇ ਇਸ ਦੇ ਦਾਨਿਸ਼ਵਰਾਂ ਮੋਢੀ ਚਿੰਤਕਾਂ ਨੇ ਆਪਣੀ ਦਿੱਬ-ਦ੍ਰਿਸ਼ਟੀ ਦੇ ਆਧਾਰ ਤੇ ਇਸ ਗੱਲੋਂ ਇਨਕਾਰ ਕਰ ਦਿੱਤਾ ਕਿ ਪਰਮਾਤਮਾ ਨੇ ਕੁੱਝ ਕੁ ਚੋਣਵੇਂ ਬੰਦਿਆਂ ਨੂੰ ਹੀ ਆਪਣੇ ਅਖੌਤੀ ਸਰੀਰ ਦੇ ਉੱਤਮ ਹਿੱਸਿਆਂ 'ਚੋਂ ਪੈਦਾ ਕੀਤਾ।

ਫਰਜ਼ ਕਰੋ ਮੰਨ ਵੀ ਲਈਏ ਕਿ ਜਿਹਾ ਕਿ ਰਿਗਵੇਦ ਦੇ 'ਪੁਰਸ਼ ਸੂਕਤ' ਵਿਚ ਆਉਂਦਾ ਹੈ ਕਿ ਬ੍ਰਾਹਮਣ ਬ੍ਰਹਮਾ ਦੇ ਮੂੰਹ ਵਿਚੋਂ ਪੈਦਾ ਹੋਏ, ਖੱਤਰੀ ਬਾਹਾਂ 'ਚੋਂ, ਵੈਸ਼ ਪੱਟਾਂ 'ਚੋਂ ਅਤੇ ਸ਼ੂਦਰ ਉਸ ਦੇ ਪੈਰਾਂ 'ਚੋਂ ਪੈਦਾ ਹੋਏ ਤਾਂ ਵੀ ਜਾਤਪਾਤ ਦੇ ਆਧਾਰ ਤੇ ਭੇਦ-ਭਾਵ ਕਰਨ ਦਾ ਕੋਈ ਆਧਾਰ ਨਹੀਂ ਬਣਦਾ। ਇਹ ਨਹੀਂ ਭੁੱਲਣਾ ਚਾਹੀਦਾ ਕਿ ਭਾਵੇਂ ਚਾਰੇ ਵਰਣ ਪਰਮ ਪੁਰਖ ਦੇ ਸਰੀਰ ਦੇ ਵੱਖੋ ਵੱਖ ਹਿੱਸਿਆਂ ਚੋਂ ਪੈਦਾ ਹੋਏ ਮੰਨੇ ਜਾਂਦੇ ਹਨ ਤਾਂ ਵੀ ਇਹ ਚਾਰੋਂ ਇਕੋ ਹੀ ਸਰੀਰ ਦੇ ਹਿੱਸੇ ਹਨ। ਜੇ ਪੈਰਾਂ ਤੇ ਸੱਟ

ਵੱਜੇ, ਜਾਂ ਬਾਹਾਂ ਕੱਟ ਦਿੱਤੀਆਂ ਜਾਣ ਤਾਂ ਪੂਰਾ ਦਾ ਪੂਰਾ ਸਰੀਰ ਕਸ਼ਟ ਭੋਗਦਾ ਹੈ ਅਤੇ ਅਪਾਹਜ ਹੋ ਜਾਂਦਾ ਹੈ। ਜਦੋਂ ਸਰੀਰ ਦਾ ਇਕ ਹਿੱਸਾ ਕਸ਼ਟ ਵਿਚ ਹੁੰਦਾ ਹੈ ਤਾਂ ਤਕਲੀਫ਼ ਸਾਰੇ ਸਰੀਰ ਨੂੰ ਹੁੰਦੀ ਹੈ ਨਾ ਕਿ ਉਸ ਵਿਸ਼ੇਸ਼ ਹਿੱਸੇ ਨੂੰ। ਸੋ ਭਾਵੇਂ ਕੋਈ ਅੰਗ ਉੱਪਰ ਹੋਵੇ ਜਾਂ ਥੱਲੇ, ਸਰੀਰ ਦੇ ਵੱਖੋ ਵੱਖ ਅੰਗਾਂ ਵਿਚ ਇਕ ਸਜੀਵੀ ਸਰੀਰਕ ਏਕਤਾ ਬਣੀ ਰਹਿੰਦੀ ਹੈ। ਪਰ ਅਫ਼ਸੋਸ! ਇਸ ਸਾਦਾ ਜਿਹੀ ਗੱਲ ਨੂੰ ਬਾਅਦ ਵਾਲੇ ਸਮਿਆਂ ਵਿਚ ਨਹੀਂ ਸਮਝਿਆ ਗਿਆ ਅਤੇ ਸਮਾਜ ਵਿਚ ਕਈ ਤਰ੍ਹਾਂ ਦੀ ਨਾ-ਬਰਾਬਰੀ ਪੈਦਾ ਹੋਣ ਦਿੱਤੀ ਗਈ।

ਅਜਿਹੀ ਗੱਲ ਨਹੀਂ ਕਿ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਕਿਸੇ ਨੇ ਵੀ ਜਾਤ ਪਾਤ ਦੀ ਪ੍ਰਣਾਲੀ ਵਿਰੁੱਧ ਆਵਾਜ਼ ਨਾ ਉਠਾਈ ਹੋਵੇ। ਤਕਰੀਬਨ ਸਾਰੇ ਹੀ ਭਗਤਾਂ ਦਾ ਜਾਤ ਪਾਤ ਵਿਰੁੱਧ ਬੜਾ ਇਨਕਲਾਬੀ ਰਵੱਈਆ ਸੀ ਪਰੰਤੂ ਉਹਨਾਂ ਵੱਲੋਂ ਇਸ ਤੇ ਕੀਤੇ ਗਏ ਵਾਰ ਕਮਜ਼ੋਰ ਸਿੱਧ ਹੋਏ ਕਿਉਂਕਿ ਉਹਨਾਂ ਵਿਚੋਂ ਬਹੁਤੇ ਅਖੌਤੀ ਨੀਵੀਆਂ ਜਾਤਾਂ ਵਿਚੋਂ ਸਨ। ਇਹਨਾਂ ਸਨਮਾਨਯੋਗ ਭਗਤਾਂ ਨੇ ਬਹੁਤ ਸਾਰੇ ਲੋਕਾਂ ਨੂੰ ਪੂਜਾ ਦੀ ਸਿਧਾਂਤਕਤਾ ਅਤੇ ਵਿਵਹਾਰਕਤਾ ਵਿਚ ਹਠ ਧਰਮੀ ਨੂੰ ਚੂਰ-ਚੂਰ ਕਰਨ ਲਈ ਪ੍ਰੇਰਿਆ ਪਰੰਤੂ ਫੇਰ ਵੀ ਅਮਲੀ ਜੀਵਨ ਵਿਚ ਉਹ ਜਾਤੀ ਪ੍ਰਬੰਧ ਵਿਚ ਕੋਈ ਅਸਰਦਾਰ ਤਬਦੀਲੀ ਲਿਆਉਣ ਵਿਚ ਤਕਰੀਬਨ ਨਾਕਾਮ ਰਹੇ। ਗੁਰੂ ਗ੍ਰੰਥ ਸਾਹਬ ਵਿਚ ਜਦੋਂ ਅਸੀਂ ਨਾਮਦੇਵ ਦੇ ਜੋ ਜਾਤ ਦੇ ਛੀਂਬੇ ਸਨ, ਰਵੀਦਾਸ ਜੋ ਚਰਮਕਾਰ ਸਨ ਅਤੇ ਕਬੀਰ ਜੋ ਜੁਲਾਹੇ ਸਨ, ਦੇ ਸ਼ਬਦ ਪੜ੍ਹਾਦੇ ਹਾਂ ਤਾਂ ਅਸੀਂ ਉਹਨਾਂ ਦੀ ਜਾਤ-ਪਾਤ ਵਿਰੋਧੀ ਬਾਣੀ ਵਿਚ ਇਕ ਸਪਸ਼ਟ ਉਦਾਸੀ ਦਾ ਸੁਰ ਦੇਖਦੇ ਹਾਂ। ਕਬੀਰ ਕਹਿੰਦੇ ਹਨ ਕਿ ਲੋਕ ਉਨ੍ਹਾਂ ਦੀ ਛੋਟੀ ਜਾਤ ਕਰਕੇ ਉਨ੍ਹਾਂ ਦਾ ਮਜ਼ਾਕ ਉਡਾਉਂਦੇ ਹਨ। ਉਹਨਾਂ ਦੀ ਸੁਰ ਬਹੁਤ ਰੋਹ ਵਾਲੀ ਹੈ ਜਦੋਂ ਉਹ ਇਕ ਪੰਡਤ ਨੂੰ ਪੁੱਛਦੇ ਹਨ ਕਿ ਉਹ ਕਿਵੇਂ ਬ੍ਰਾਹਮਣ ਹੈ ਅਤੇ ਕਬੀਰ ਕਿਵੇਂ ਸ਼ੂਦਰ ਹੈ ਅਤੇ ਉਹ ਉਸ ਦੇ ਅਤੇ ਆਪਣੇ ਖ਼ੂਨ ਵਿਚ ਕਿਵੇਂ ਫ਼ਰਕ ਕਰੇਗਾ

ਤੁਮ ਕਤ ਬ੍ਰਾਹਮਣ ਹਮ ਕਤ ਸੂਦ॥
ਹਮ ਕਤ ਲੋਹੂ ਤੁਮ ਕਤ ਦੂਧ॥ (ਪੰਨਾ 324)

ਪਰ ਫੇਰ ਵੀ ਅਸੀਂ ਦੇਖਦੇ ਹਾਂ ਕਿ ਇਹ ਭਗਤ ਅਖੌਤੀ ਉੱਚੀਆਂ ਜਾਤਾਂ ਵਾਲਿਆਂ ਦਾ ਬਹੁਤ ਧਿਆਨ ਨਹੀਂ ਖਿੱਚ ਸਕੇ।

ਗੁਰੂ ਨਾਨਕ ਦੀ ਆਵਾਜ਼ ਸਮਾਜ ਦੇ ਹਿੱਤ ਲਈ ਕੋਈ ਬਾਹਰੀ ਆਵਾਜ਼ ਨਹੀਂ ਸੀ। ਇਸ ਗੱਲ ਤੋਂ ਬੇਨਿਆਜ਼ ਕਿ ਉਹ ਖ਼ੁਦ ਇਕ ਉੱਚੀ ਜਾਤ (ਖੱਤਰੀ) ਨਾਲ ਸੰਬੰਧਤ ਸਨ, ਉਨ੍ਹਾਂ ਨੇ ਬਚਪਨ ਤੋਂ ਹੀ ਮਰਦਾਨੇ ਨੂੰ ਆਪਣਾ ਉਮਰ ਭਰ ਦਾ ਦੋਸਤ ਬਣਾ ਲਿਆ ਹਾਲਾਂਕਿ ਉਹ ਮੁਸਲਮਾਨ ਸੀ ਅਤੇ ਅਖੌਤੀ ਨੀਵੀਂ ਜਾਤ ਦਾ

ਮਰਾਸੀ ਸੀ। ਮਰਦਾਨਾ 47 ਸਾਲ ਤਕ ਦਿਨ ਰਾਤ ਗੁਰੂ ਨਾਨਕ ਦੇਵ ਜੀ ਨਾਲ ਰਿਹਾ ਅਤੇ ਇਹ ਸਾਥ ਉਮਰ ਭਰ ਨਿਭਿਆ। ਕਈ ਵਾਰ ਤਾਂ ਗੁਰੂ ਨਾਨਕ ਨੂੰ ਉਨ੍ਹਾਂ ਦੇ ਪਿਤਾ ਨੇ ਇਸ ਇਨਕਲਾਬੀ ਕਾਰਜ ਲਈ ਘੂਰਿਆ ਵੀ ਪਰ ਗੁਰੂ ਆਪਣੇ ਵਿਸ਼ਵਾਸ ਵਿਚ ਪੱਕੇ ਸਨ ਕਿ ਜਾਤ ਅਤੇ ਸ਼ਾਨੋ ਸ਼ੌਕਤ ਦਾ ਗੁਮਾਨ ਝੂਠਾ ਹੈ ਕਿਉਂਕਿ ਹਰ ਮਨੁੱਖ 'ਤੇ ਉਸ ਇਕ ਪਰਮਾਤਮਾ ਦੀ ਹੀ ਛਾਂ ਹੈ।

ਫਕੜ ਜਾਤੀ ਫਕੜੁ ਨਾਉ॥
ਸਭਨਾ ਜੀਆ ਇਕਾ ਛਾਉ॥
ਆਪਹੁ ਜੇ ਕੋ ਭਲਾ ਕਹਾਏ॥
ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ॥ (ਪੰਨਾ 83)

**ਲੰਗਰ**

ਜਾਤ ਪਾਤ ਦੇ ਗੁਮਾਨ ਨੂੰ ਖ਼ਤਮ ਕਰਨ ਲਈ ਗੁਰੂ ਨਾਨਕ ਨੇ ਲੰਗਰ ਦੀ ਪ੍ਰਥਾ ਚਲਾਈ ਜਿਸ ਵਿਚ ਕੋਈ ਇਹ ਨਹੀਂ ਪੁੱਛਦਾ ਕਿ ਭੋਜਨ ਕਿਸ ਨੇ ਤਿਆਰ ਕੀਤਾ ਹੈ ਅਤੇ ਕੌਣ ਇਸ ਨੂੰ ਵਰਤਾ ਰਿਹਾ ਹੈ। ਗੁਰੂ ਜੀ ਦੀ ਸਿਰਫ਼ ਬਰਾਬਰੀ ਦੇ ਪ੍ਰਚਾਰ ਨਾਲ ਹੀ ਤਸੱਲੀ ਨਹੀਂ ਸੀ ਹੁੰਦੀ। ਉਹਨਾਂ ਨੇ ਇਸ ਪ੍ਰਚਾਰ ਨੂੰ ਸਮਾਜਕ ਜੀਵਨ, ਅਧਿਆਤਮਕਤਾ ਅਤੇ ਨਿਤਾਪ੍ਰਤੀ ਦੇ ਕੰਮਾਂ ਵਿਚ ਅਮਲ ਵਿਚ ਲਿਆਂਦਾ। ਉਹਨਾਂ ਨੇ ਅਜਿਹੀ ਅਧਿਆਤਮਕਤਾ ਦਾ ਜ਼ੋਰਦਾਰ ਖੰਡਨ ਕੀਤਾ ਜਿਹੜੀ ਲੋਕਾਂ ਦੇ ਮਨਾਂ ਅੰਦਰ ਸਵੈ-ਮਾਨ ਦੀ ਭਾਵਨਾ ਅਤੇ ਦੂਸਰਿਆਂ ਪ੍ਰਤੀ ਸਤਿਕਾਰ ਦੀ ਭਾਵਨਾ ਨਾ ਪੈਦਾ ਕਰ ਸਕੇ। ਉਹ ਖ਼ੁਦ ਬੜੀ ਦਲੇਰੀ ਨਾਲ ਇਸ ਆਦਰਸ਼ ਨੂੰ ਅਮਲੀ ਜਾਮਾ ਪਹਿਨਾਉਣ ਲਈ ਅੱਗੇ ਆਏ। ਇਸ ਦਾ ਪੁਖ਼ਤਾ ਸਬੂਤ ਮਲਕ ਭਾਗੋ ਅਤੇ ਭਾਈ ਲਾਲੋ ਵਾਲੀ ਲੋਕ-ਪ੍ਰਿਅ ਸਾਖੀ ਤੋਂ ਮਿਲਦਾ ਹੈ ਜਿਸ ਵਿਚ ਉਨ੍ਹਾਂ ਨੇ ਮਲ਼ਕ ਦੇ ਲਜ਼ੀਜ਼ ਪਕਵਾਨ ਛੱਡ ਕੇ ਭਾਈ ਲਾਲੋ ਵਰਗੇ ਗ਼ਰੀਬ ਤਰਖਾਣ ਦੀ ਰੁੱਖੀ ਮਿੱਸੀ ਕਬੂਲ ਕੀਤੀ। ਜਦੋਂ ਉਨ੍ਹਾਂ ਨੂੰ ਸੇਠ ਦਵਾਰਾ ਇਸ ਦਾ ਕਾਰਣ ਪੁੱਛਿਆ ਗਿਆ ਤਾਂ ਉਨ੍ਹਾਂ ਨੇ ਇਕ ਹੱਥ ਵਿਚ ਭਾਈ ਲਾਲੋ ਦੀ ਸੁੱਕੀ ਰੋਟੀ ਅਤੇ ਦੂਸਰੇ ਵਿਚ ਮਲਕ ਦੀ ਪੂਰੀ ਲੈ ਕੇ ਹੱਥ ਵਿਚ ਨਿਚੋੜ ਦਿੱਤੀ। ਲਾਲੋ ਦੇ ਭੋਜਨ ਵਿਚੋਂ ਦੁੱਧ ਦੀਆਂ ਬੂੰਦਾਂ ਟਪਕਦੀਆਂ ਦਿਖਾਈ ਦਿੱਤੀਆਂ ਜਦੋਂ ਕਿ ਮਲਕ ਭਾਗੋ ਦੇ ਖਾਣੇ 'ਚੋਂ ਖ਼ੂਨ ਸਿੰਮਦਾ ਦੇਖਿਆ ਗਿਆ। ਪੜ੍ਹਨ ਸੁਣਨ ਨੂੰ ਇਹ ਗੱਲ ਕਰਾਮਾਤ ਜਾਪ ਸਕਦੀ ਹੈ ਪਰ ਗੁਰੂ ਜੀ ਦਾ ਸੰਦੇਸ਼ ਇਸ ਪ੍ਰਦਰਸ਼ਨ ਤੋਂ ਇਹੋ ਸੀ ਕਿ ਚਾਹੇ ਲਾਲੋ ਅਖੌਤੀ ਛੋਟੀ ਜਾਤ ਨਾਲ ਸੰਬੰਧਤ ਸੀ ਤਾਂ ਵੀ ਉਸ ਦੀ ਹੱਕ ਹਲਾਲ ਦੀ ਕਮਾਈ ਦੁੱਧ ਵਰਗੀ ਸਵੱਛ ਅਤੇ ਪਵਿੱਤਰ ਸੀ। ਜਿੱਥੇ ਮਨ ਦੀ ਸ਼ੁੱਧਤਾ ਹੋਵੇ ਉੱਥੇ ਜਾਤ ਪਾਤ ਦਾ ਕੋਈ ਸਵਾਲ ਹੀ ਨਹੀਂ ਉੱਠਦਾ। ਇਸ ਸੱਚ ਨੂੰ ਹੋਰ ਪਕੇਰਾ ਕਰਨ ਅਤੇ ਜਾਤ ਪਾਤ ਦੀ ਕਸੌਟੀ ਨੂੰ ਨਕਾਰਨ ਲਈ ਗੁਰੂ ਨਾਨਕ ਨੇ ਲੰਗਰ ਦੀ

ਸੰਸਥਾ ਚਲਾਈ ਜਿਸ ਨੇ ਸਾਰੇ ਬੰਨ੍ਹ ਤੋੜ ਦਿੱਤੇ ਅਤੇ ਸਭ ਜਾਤਾਂ ਦੇ ਲੋਕਾਂ ਨੂੰ ਖੁਲ੍ਹੇ ਆਮ ਭੋਜਨ ਛਕਾਇਆ ਅਤੇ ਆਪ ਵੀ ਉਹਨਾਂ ਦੇ ਨਾਲ ਉਸੇ ਫਰਸ਼ ਤੇ ਬੈਠ ਕੇ ਖਾਧਾ। ਭਾਵੇਂ ਉਨ੍ਹਾਂ ਨੂੰ ਗੁਰੂ ਦੇ ਰੂਪ ਵਿਚ ਸਤਿਕਾਰਿਆ ਜਾਂਦਾ ਸੀ ਤਾਂ ਵੀ ਉਨ੍ਹਾਂ ਨੂੰ ਆਮ ਲੋਕਾਂ ਨਾਲ ਬੈਠ ਕੇ ਅਤੇ ਆਪਣੇ ਆਪ ਨੂੰ ਉਹਨਾਂ ਦੇ ਬਰਾਬਰ ਸਮਝ ਕੇ ਖੁਸ਼ੀ ਹਾਸਲ ਹੁੰਦੀ ਸੀ। ਉਹ ਫ਼ਖ਼ਰ ਨਾਲ ਕਹਿੰਦੇ ਹਨ ਕਿ ਉਹ 'ਨੀਚਾ ਅੰਦਰਿ ਨੀਚ' ਹਨ, ਉਹਨਾਂ ਦੇ ਸਾਥੀ ਹਨ ਅਤੇ ਉਨ੍ਹਾਂ ਦਾ ਅਖੌਤੀ ਉੱਚ-ਜਾਤੀਆਂ ਨਾਲ ਕੋਈ ਸੰਬੰਧ ਨਹੀਂ। ਨੀਵੀਆਂ ਜਾਤਾਂ ਨੂੰ ਉਚਿਆਉਣ ਦਾ ਭਾਰਤੀ ਲੋਕਾਂ ਲਈ ਇਹ ਇਕ ਨਵਾਂ ਅਨੁਭਵ ਸੀ ਜਿਸ ਦੀ ਸਿਖ਼ਰ ਗੁਰੂ ਗੋਬਿੰਦ ਸਿੰਘ ਦੇ ਸਮਿਆਂ ਵਿਚ ਉਸ ਸਮੇਂ ਦੇਖਣ ਨੂੰ ਮਿਲਦੀ ਹੈ ਜਦੋਂ ਪੰਜ ਪਿਆਰਿਆਂ ਦੀ ਚੋਣ ਸਮੇਂ ਇਕ ਦਵਾਰਕਾ ਦਾ ਗੁਜਰਾਤੀ ਛੀਂਬਾ, ਇਕ ਕਰਨਾਟਕ ਦਾ ਕੱਨੜ ਭਾਸ਼ੀ, ਇਕ ਜਗਨਨਾਥ ਪੁਰੀ ਦਾ ਉੜੀਆ ਭਾਸ਼ੀ ਝੀਵਰ, ਆਪਣਾ ਸੀਸ ਭੇਂਟ ਕਰਦੇ ਹਨ ਅਤੇ ਲਾਹੌਰ ਦੇ ਪੰਜਾਬੀ ਅਤੇ ਮੇਰਠ ਦੇ ਹਿੰਦੀ ਭਾਸ਼ੀ ਨਾਲ ਮਿਲਕੇ ਪੰਚ ਪ੍ਰਧਾਨੀ ਸਿਸਟਮ ਦੀ ਨੀਂਹ ਰੱਖਣ ਵਾਲੇ ਪੰਜ ਪਿਆਰੇ ਸਜਦੇ ਹਨ। ਗੁਰੂ ਨਾਨਕ ਨੇ ਸਮਾਜਕ ਬੇਇਨਸਾਫ਼ੀ ਵਿਰੁੱਧ ਆਵਾਜ਼ ਹੀ ਬੁਲੰਦ ਨਹੀਂ ਕੀਤੀ ਸਗੋਂ ਲੰਗਰ ਵਰਗੀ ਸੰਸਥਾ ਦੀ ਸਥਾਪਨਾ ਕਰਕੇ ਉਹਨਾਂ ਬੜੀ ਕਾਮਯਾਬੀ ਨਾਲ ਇਹ ਦਰਸਾਇਆ ਕਿ ਕਿਵੇਂ ਹਿਰਦੇ ਵਿਚ ਵਸਿਆ ਬਰਾਬਰੀ ਦਾ ਸਿਧਾਂਤ ਇਕ ਨਵੀਂ ਕੌਮ ਦੀ ਸਿਰਜਣਾ ਕਰਕੇ ਸਾਰੇ ਸਮਾਜ ਦੇ ਕਲਿਆਣ ਲਈ ਉਪਯੋਗੀ ਸਾਬਤ ਹੋ ਸਕਦਾ ਹੈ।

## ਸੰਗਤ

ਭਾਰਤ ਦੇ ਵੱਖੋ ਵੱਖ ਹਿੱਸਿਆਂ ਦੇ ਭ੍ਰਮਣ ਦੌਰਾਨ ਗੁਰੂ ਨਾਨਕ ਨੇ ਦੇਖਿਆ ਕਿ ਧਾਰਮਿਕ ਅਤੇ ਸਮਾਜਿਕ ਕੰਮਾਂ ਵਿਚ ਪਖੰਡਵਾਦ, ਭਰਮ-ਭੁਲੇਖੇ ਅਤੇ ਦਿਖਾਵਾ ਭਾਰਤੀ ਲੋਕ-ਜੀਵਨ ਦਾ ਆਧਾਰ ਬਣ ਚੁਕਾ ਹੈ। ਧਾਰਮਿਕ ਜੀਵਨ ਵੀ ਵਿਅਕਤੀਵਾਦੀ ਸੀ ਅਤੇ ਪੂਜਾ ਪਾਠ ਵਿਚ ਵੀ ਸਾਰੇ ਇਕੱਠੇ ਨਾ ਹੋ ਕੇ ਆਪਣੀ ਅਪਣੀ ਪੂਜਾ ਹੀ ਕਰਦੇ ਸਨ। ਇਸ ਦਾ ਨਤੀਜਾ ਸੀ ਲੁੱਟ-ਖਸੁੱਟ, ਪਤਨ ਅਤੇ ਸਮਾਜਿਕ ਵਿਵਸਥਾ ਦਾ ਟੋਟੇ-ਟੋਟੇ ਹੋਣਾ। ਬਾਕੀ ਸਭ ਨੂੰ ਆਪਣੇ ਅਧੀਨ ਰੱਖਣ ਲਈ ਉੱਚ-ਜਾਤੀਆਂ ਨੇ ਆਪਣੇ ਆਪ ਨੂੰ ਥੋੜ੍ਹਾ ਬਹੁਤ ਸੰਗਠਤ ਕਰ ਲਿਆ ਸੀ। ਨਤੀਜੇ ਵਜੋਂ ਸ਼ੂਦਰਾਂ ਪ੍ਰਤੀ ਘਿਰਣਾ ਬਹੁਤ ਵਧ ਗਈ ਅਤੇ ਅਤਿ-ਸ਼ੂਦਰਾਂ ਦਾ ਤਾਂ ਸਪਰਸ਼ ਕੀ, ਪਰਛਾਵਾਂ ਵੀ ਭਿੱਟਣ ਵਾਲਾ ਸਮਝਿਆ ਜਾਂਦਾ ਸੀ। ਅਖੌਤੀ ਉੱਚ ਜਾਤਾਂ ਦੀ ਆਪਸੀ ਕਰਿੰਗੜੀ ਤੋੜਨ ਲਈ ਗੁਰੂ ਨਾਨਕ ਜਿੱਥੇ ਵੀ ਗਏ ਉੱਥੇ ਹੀ ਉਨ੍ਹਾਂ ਨੇ 'ਸੰਗਤ' ਦੀ ਸਥਾਪਨਾ ਕੀਤੀ ਅਤੇ ਬਾਅਦ ਵਿਚ ਸੰਗਤ ਅਤੇ ਪੰਗਤ ਸਿੱਖ ਸਮਾਜ ਦੇ ਦੋ ਮਜ਼ਬੂਤ ਥੰਮ੍ਹ ਬਣ ਗਏ। ਧਾਰਮਿਕ ਲੋਕਾਂ ਦਾ ਇਕੱਠ ਅਤੇ ਗੁਰੂ ਨਾਨਕ ਦੇ

ਸਿਧਾਂਤਾਂ ਦੇ ਵਿਕਾਸ ਦੀ ਨਰਸਰੀ ਹੋਣ ਕਾਰਨ ਸੰਗਤ ਇਕ ਅਜਿਹੀ ਸੰਸਥਾ ਹੈ ਜਿੱਥੇ ਵਿਅਕਤੀ ਸਮਾਜ ਵਿਚ ਅਤੇ ਸਮਾਜ ਦੇ ਲਈ ਰਹਿਣਾ ਸਿੱਖਦਾ ਹੈ। ਸੰਗਤ ਦੇ ਤਿੰਨ ਪੱਖ ਜ਼ਿਕਰਯੋਗ ਹਨ। ਪਹਿਲਾ, ਗੁਰੂ ਨਾਨਕ ਦੇਵ ਜੀ ਅਨੁਸਾਰ ਸੰਗਤ ਨਾਮ ਦਾ ਸਾਗਰ ਹੈ ਜਿਸ ਰਾਹੀਂ ਪਰਮ ਤੱਤ ਦੀ ਪ੍ਰਾਪਤੀ ਹੁੰਦੀ ਹੈ। ਸੰਗਤ ਵਿਚ ਬੈਠ ਕੇ ਉਪਦੇਸ਼ ਸੁਣਨ ਨਾਲ ਮਨੁੱਖ ਦੇ ਅੰਦਰਲਾ ਹਨੇਰਾ ਦੂਰ ਹੋ ਕੇ ਚਾਨਣ ਹੋ ਜਾਂਦਾ ਹੈ। ਦੂਸਰਿਆਂ ਦੀ ਪਵਿੱਤਰ ਸੰਗਤ ਵਿਚ ਮਨੁੱਖ ਉਸੇ ਤਰ੍ਹਾਂ ਹੀ ਪ੍ਰਬੁੱਧ ਹੋ ਜਾਂਦਾ ਹੈ ਜਿਵੇਂ ਪਾਰਸ ਦੀ ਛੂਹ ਨਾਲ ਲੋਹਾ ਕੁੰਦਨ ਹੋ ਜਾਂਦਾ ਹੈ। ਦੂਸਰਾ, ਅਜਿਹੀ ਰੂਹਾਨੀ ਪ੍ਰਾਪਤੀ ਲਈ ਜੰਗਲਬੇਲਿਆਂ 'ਚ ਜਾਣ ਦੀ ਲੋੜ ਨਹੀਂ ਕਿਉਂਕਿ ਪ੍ਰਾਪਤੀ ਦਾ ਦੰਭ ਜਾਂ ਲਾਲਚ (ਕੈਵੱਲਜ-ਮੋਕਸ਼ ਪ੍ਰਾਪਤੀ ਦਾ ਸਾਂਖਯਮੂਲਕ ਵਿਚਾਰ) ਅਤੇ ਇਕਾਂਤ ਮਨੁੱਖ ਨੂੰ ਆਪਣੇ ਆਲੇ-ਦੁਆਲੇ ਦੀਆਂ ਜ਼ਿੰਮੇਵਾਰੀਆਂ ਤੋਂ ਦੂਰ ਲੈ ਜਾਂਦਾ ਹੈ। ਅਧਿਆਤਮਕ- ਉੱਥਾਨ ਦੇ ਨਾਂ ਤੇ ਭੈਰਵੀ ਚੱਕਰ ਪਹਿਲਾਂ ਤੋਂ ਹੀ ਪ੍ਰਚਲਨ ਵਿਚ ਸਨ ਅਤੇ ਆਪਣੇ ਆਸਾਮ ਦੌਰੇ ਦੌਰਾਨ ਗੁਰੂ ਨਾਨਕ ਨੇ ਉਹਨਾਂ ਨੂੰ ਜ਼ਰੂਰ ਦੇਖਿਆ ਹੋਵੇਗਾ। 'ਭੈਰਵੀ ਚੱਕਰਾਂ' ਦੇ ਨਾਂ ਹੇਠ ਹੋਣ ਵਾਲੇ ਇਹਨਾਂ ਅਖੌਤੀ ਧਾਰਮਿਕ ਇਕੱਠਾਂ ਵਿਚ 'ਮ' ਨਾਲ ਸ਼ੁਰੂ ਹੋਣ ਵਾਲੇ ਪੰਜ ਮਕਾਰਾਂ (ਮਾਸ, ਮੱਛੀ, ਮਦ-ਸ਼ਰਾਬ, ਮੈਥੁਨ ਅਤੇ ਮੁਦਰਾ) ਦਾ ਸੇਵਨ ਕੀਤਾ ਜਾਂਦਾ ਸੀ ਅਤੇ ਕੁਝ ਕੁ ਚੋਣਵੇਂ ਲੋਕਾਂ ਨੂੰ ਇਹਨਾਂ ਇਕੱਠਾਂ ਵਿਚ ਸ਼ਾਮਲ ਹੋਣ ਦੀ ਆਗਿਆ ਦਿੱਤੀ ਜਾਂਦੀ ਸੀ। ਪਰ ਗੁਰੂ ਨਾਨਕ ਦਵਾਰਾ ਸਥਾਪਤ ਸੰਗਤ ਵਿਚ ਬਿਨਾਂ ਜਾਤ, ਧਰਮ ਦੇ ਭੇਦ-ਭਾਵ ਤੋਂ ਹਰ ਇਕ ਨੂੰ ਸ਼ਾਮਲ ਹੋਣ ਦੀ ਖੁੱਲ੍ਹ ਸੀ। ਤੀਸਰਾ, ਮਨੋਵਿਗਿਆਨਕ ਤੌਰ ਤੇ ਦੇਖਿਆ ਜਾਵੇ ਤਾਂ ਜੰਗਲ ਜਾਂ ਗੁਫ਼ਾ ਵਿਚ ਬੈਠੇ ਇਕੱਲੇ ਮਨੁੱਖ ਦੇ ਸਹੀ ਮਾਰਗ ਤੋਂ ਭਟਕ ਜਾਣ ਦੀ ਸੰਭਾਵਨਾ ਵਧੇਰੇ ਹੁੰਦੀ ਹੈ ਕਿਉਂਕਿ ਉੱਥੇ ਉਸ ਉੱਪਰ ਕੋਈ ਰੋਕ-ਟੋਕ ਜੁ ਨਹੀਂ ਸੀ ਹੁੰਦੀ। ਜਿਵੇਂ ਕਿ ਅਸੀਂ ਪੁਰਾਣੀਆਂ ਕਥਾਵਾਂ ਵਿਚ ਪੜ੍ਹਦੇ ਹਾਂ ਕਿ ਕਿਵੇਂ ਸਾਧੂ ਤਪੱਸਵੀ ਲੋਕ ਜੋ ਜੰਗਲ ਵਿਚ ਤਪੱਸਿਆ ਕਰਦੇ ਹਨ, ਅਪਸਰਾਵਾਂ ਅਤੇ ਇੱਥੋਂ ਤੱਕ ਕਿ ਕਬਾਇਲੀ ਔਰਤਾਂ ਦੇ ਪ੍ਰੇਮ-ਜਾਲ ਵਿਚ ਫਸ ਜਾਂਦੇ ਹਨ। ਪਰ ਜੇ ਮਨੁੱਖ ਸਮਾਜ ਵਿਚ ਹੋਵੇ ਜਿਸ ਦਾ ਪਵਿੱਤਰ ਰੂਪ ਸੰਗਤ ਹੈ ਤਾਂ ਉਹ ਸਵੈ-ਸੰਜਮ ਨਾਲ ਹੀ ਆਪਣੇ ਆਪ ਨੂੰ ਪਾਪ ਦੇ ਮਾਰਗ ਤੇ ਜਾਣੋਂ ਵਰਜ ਕੇ ਅਧਿਆਤਮਕ ਤਰੱਕੀ ਕਰ ਸਕਦਾ ਹੈ। ਗੁਰੂ ਨਾਨਕ ਨੇ ਇਹ ਚਿਤਵਿਆ ਕਿ ਸੰਗਤ ਅਜਿਹੀ ਥਾਂ ਹੈ ਜਿੱਥੇ ਵਿਅਕਤੀ ਤਨ ਅਤੇ ਮਨ ਦੀਆਂ ਸ਼ਕਤੀਆਂ ਦਾ ਪ੍ਰਯੋਗ ਲੰਗਰ ਜਾਂ ਹੋਰ ਸਮਾਜੀ ਸੇਵਾ ਰਾਹੀਂ, ਲੋੜਵੰਦਾਂ ਦੇ ਭਲੇ ਲਈ ਕਰਦਾ ਹੈ।

ਬਾਅਦ ਵਿਚ ਸੰਗਤ ਦੀ ਸੰਸਥਾ ਨੂੰ ਮੰਜੀਦਾਰਾਂ ਅਤੇ ਮਸੰਦਾਂ ਰਾਹੀਂ ਮਜ਼ਬੂਤ ਕੀਤਾ ਗਿਆ ਜੋ ਵਿਭਿੰਨ ਇਲਾਕਿਆਂ ਵਿਚ ਵੱਸੇ ਹੋਏ ਸਨ। ਸੰਗਤ ਇਹਨਾਂ ਰਾਹੀਂ ਸਮਾਜ ਸੇਵਾ ਵੀ ਕਰਦੀ ਅਤੇ ਗੁਰੂ ਸਾਹਿਬਾਨ ਦੇ ਘਰੇਲੂ ਕਾਰਜ ਵੀ ਨੇਪਰੇ ਚਾੜ੍ਹਦੀ।

ਸੰਗਤਾਂ ਇਕੱਤਰ ਹੋਈ ਮਾਇਆ ਅਤੇ ਹੋਰ ਭੇਟਾ ਸੰਭਾਲ ਕੇ ਮਸੰਦਾਂ ਰਾਹੀਂ ਗੁਰੂ ਸਾਹਿਬਾਨ ਕੋਲ ਪੁਚਾ ਦਿੰਦੀਆਂ ਸਨ। ਦਰਅਸਲ ਸੰਗਤ ਇਕ ਅਜਿਹੀ ਸ਼ਕਤੀਸ਼ਾਲੀ ਸੰਸਥਾ ਹੈ ਕਿ ਹੁਣ ਤੱਕ ਵੀ ਕਿਹਾ ਜਾਂਦਾ ਹੈ ਕਿ ਜੇ 'ਗੁਰੂ ਵੀਹ ਵਿਸਵੇ' ਹੈ ਤਾਂ ਸੰਗਤ ਇੱਕੀ ਵਿਸਵੇ ਹੈ। ਇਸ ਕਥਨ ਦੀ ਸਚਾਈ ਸਿੱਖ ਇਤਿਹਾਸ 'ਚੋਂ ਪ੍ਰਮਾਣਤ ਹੋ ਜਾਂਦੀ ਹੈ। ਮੁਗਲ ਦਰਬਾਰ ਦੇ ਵਜ਼ੀਰ ਚੰਦੂਲਾਲ ਦੇ ਗੁਰੂ-ਘਰ ਸੰਬੰਧੀ ਬਚਨਾਂ ਦਾ ਸੰਗਤ ਨੇ ਬੁਰਾ ਮਨਾਇਆ ਸੀ ਤਾਂ ਗੁਰੂ ਅਰਜਨ ਦੇਵ ਜੀ ਨੇ ਸੰਗਤ ਦੇ ਕਹਿਣ ਤੇ ਆਪਣੇ ਪੁੱਤਰ ਹਰਗੋਬਿੰਦ (ਗੁਰੂ) ਦਾ ਚੰਦੂ ਲਾਲ ਦੀ ਲੜਕੀ ਨਾਲ ਪ੍ਰਸਤਾਵਤ ਰਿਸ਼ਤਾ ਠੁਕਰਾ ਦਿੱਤਾ ਸੀ। ਗੁਰੂ ਅਰਜਨ ਦੇਵ ਦੇ ਵੱਡੇ ਭਰਾ ਪ੍ਰਿਥੀ ਚੰਦ ਨੂੰ ਸੰਗਤ ਨੇ ਨਹੀਂ ਕਬੂਲਿਆ ਭਾਵੇਂ ਕਿ ਉਹ ਗੱਦੀ ਤੇ ਆਪਣਾ ਦਾਅਵਾ ਜਤਾਉਂਦਾ ਸੀ। ਸੰਗਤ ਨੇ ਉਸ ਨੂੰ ਸਵੀਕਾਰ ਨਹੀਂ ਕੀਤਾ ਅਤੇ ਮੀਣਾ ਕਰਕੇ ਜਾਣਿਆ। ਸਤਵੇਂ ਗੁਰੂ ਹਰਿ ਰਾਇ ਦੇ ਪੁੱਤਰ ਰਾਮ ਰਾਇ ਨੂੰ ਸੰਗਤ ਨੇ ਇਸ ਕਰਕੇ ਠੁਕਰਾ ਦਿੱਤਾ ਸੀ ਕਿ ਉਸ ਨੇ ਗੁਰਬਾਣੀ ਦੀ ਗ਼ਲਤ ਵਿਆਖਿਆ ਕੀਤੀ ਸੀ। ਇਸੇ ਤਰ੍ਹਾਂ ਧੀਰਮੱਲ ਨੂੰ ਸਿੱਖਾਂ ਦੀ ਮੁੱਖ ਧਾਰਾ ਨਾਲੋਂ ਨਿਖੇੜ ਦਿੱਤਾ ਗਿਆ ਸੀ ਉਸ ਨੂੰ ਇਹ ਜਤਾਉਣ ਵਾਸਤੇ ਕਿ ਜੇ ਕਿਸੇ ਵਿਅਕਤੀ ਵੱਲੋਂ ਕੀਤੇ ਗਏ ਕਿਸੇ ਕੰਮ ਨੂੰ ਸੰਗਤ ਪਰਵਾਨ ਨਾ ਕਰੇ ਤਾਂ ਨਿਰੀ ਸਰਕਾਰੀ ਸਹਾਇਤਾ ਕੁੱਝ ਨਹੀਂ ਕਰ ਸਕਦੀ। ਗੁਰੂ ਨਾਨਕ ਦੇਵ ਜੀ ਦਾ ਦਿੱਤਾ ਹੋਇਆ ਸੰਗਤ ਰੂਪੀ ਵਿਰਸਾ ਅੱਜ ਵੀ ਸਿੱਖ ਕੌਮ ਦੀ ਉੱਚੀ ਸੁੱਚੀ ਸੰਸਥਾ ਹੈ।

## ਸੱਚ

ਸੱਚ 'ਸਤਿ' ਸ਼ਬਦ ਦਾ ਕਾਰਜਸ਼ੀਲ ਰੂਪ ਹੈ ਜਿਸ ਦਾ ਸ਼ਬਦੀ ਅਰਥ ਗੁਰੂ ਨਾਨਕ ਦਵਾਰਾ ਪ੍ਰਚਾਰਤ ਸੱਚ ਤੋਂ ਹੈ। ਇਹ ਸਦੀਵੀ ਚੇਤਨਾ, ਅੰਤਮ ਸੱਚ, ਸਰਬਸ਼ਕਤੀਮਾਨ ਪਰਮਾਤਮਾ ਦੀ ਅਟਲ ਪ੍ਰਕਿਰਤੀ ਅਤੇ ਸ੍ਰਿਸ਼ਟੀ ਦੇ ਸੂਖਮ ਮੂਲ ਤੱਤ ਦਾ ਪ੍ਰਤੀਕ ਹੈ। ਇਹਨਾਂ ਅਰਥਾਂ ਵਾਲਾ ਸੱਚ ਦੈਨਿਕ ਸਿੱਖ ਜੀਵਨ ਦੀ ਇਕ ਅਨਿੱਖੜਵੀਂ ਸ਼ਕਤੀ ਦੇ ਰੂਪ ਵਿਚ ਸਦਾ ਵਿੱਦਮਾਨ ਰਿਹਾ ਹੈ। ਇਹ ਉਹ ਸ਼ਕਤੀ ਸੀ ਜਿਸ ਉੱਪਰ ਮਹਾਨ ਗੁਰੂ ਨਾਨਕ ਦੇਵ ਜੀ ਨੇ ਬਲ ਦਿੱਤਾ ਅਤੇ ਭਾਈ ਲਹਿਣਾ ਨੇ ਗੁਰੂ ਨਾਨਕ ਦੀ ਨੇੜਤਾ ਵਿਚ ਇਸ ਤੇ ਚਲਣਾ ਸਿੱਖਿਆ। ਧਰਮ ਗ੍ਰੰਥ 'ਸਤਿ' ਨੂੰ ਸਦੀਵਤਾ, ਨਿਰੰਤਰਤਾ ਅਤੇ ਏਕਤਾ ਦੇ ਰੂਪ ਵਿਚ ਬਿਆਨ ਕਰਦੇ ਹਨ। ਗੁਰੂ ਨਾਨਕ ਵੱਲੋਂ 'ਸਤਿ' ਜਾਂ 'ਸੱਚ' ਦਾ ਵਿਆਪਕ ਪ੍ਰਯੋਗ ਸਤਿਸੰਗਤਿ, ਸਤਿਗੁਰ, ਸਤਿਨਾਮ, ਸੱਚ-ਖੰਡ, ਸਚਿਆਰ ਆਦਿ ਰੂਪ ਵਿਚ ਕੀਤਾ ਗਿਆ ਜੋ ਇਸ ਦੇ ਸਿੱਖਾਂ ਦੀ ਸਦਾਚਾਰਕ ਅਤੇ ਅਧਿਆਤਮਕ ਜ਼ਿੰਦਗੀ ਵਿਚ ਮਹੱਤਵਪੂਰਨ ਯੋਗਦਾਨ ਨੂੰ ਪ੍ਰਗਟਾਉਂਦਾ ਹੈ

ਕਰਤਾ ਪੁਰਖ ਦੇ ਪਹਿਲੇ ਅਤੇ ਸਭ ਤੋਂ ਮਹੱਤਵਪੂਰਨ ਗੁਣ ਦੇ ਰੂਪ ਵਿਚ

'ਸਤਿ' ਸ਼ਬਦ ਦਾ ਪ੍ਰਯੋਗ ਗੁਰੂ ਨਾਨਕ ਦੇਵ ਜੀ ਵਲੋਂ ਮੂਲਮੰਤਰ ਵਿਚ ਕੀਤਾ ਗਿਆ ਹੈ। ਪਰਮਾਤਮਾ ਦੇ ਬਾਕੀ ਸਾਰੇ ਨਾਮ ਉਸ ਦੇ ਵਿਭਿੰਨ ਕੰਮਾਂ ਉਪਰ ਆਧਾਰਤ ਹਨ, ਜਿਨ੍ਹਾਂ ਨਾਲ ਉਸ ਦੀ ਸਰਬਵਿਆਪਕਤਾ ਤੇ ਅੰਕੁਸ਼ ਲੱਗਦਾ ਹੈ। ਕਾਰਜਾਂ ਉਪਰ ਆਧਾਰਤ ਨਾਮ ਪਰਮਾਤਮਾ ਦੀਆਂ ਗਤੀਵਿਧੀਆਂ ਦੇ ਸਿਰਫ਼ ਇੱਕੋ ਪਹਿਲੂ ਤੇ ਰੋਸ਼ਨੀ ਪਾਉਂਦੇ ਹਨ ਜਦੋਂ ਕਿ 'ਸਤਿ' ਸ਼ਬਦ ਪਰਮਾਤਮਾ ਨੂੰ ਉਸ ਦੇ ਸਮੁੱਚ ਅਤੇ ਜਲੌ ਵਿਚ ਪੇਸ਼ ਕਰਦਾ ਹੈ ਜਿਸ ਅਨੁਸਾਰ ਉਹ ਪੂਰੇ ਕਾਲ (ਸਮਾਂ) ਉੱਪਰ ਛਾਇਆ ਹੋਇਆ ਵੀ ਕਾਲ ਤੋਂ ਪਰ੍ਹੇ ਭਾਵ ਅਕਾਲ ਹੈ। ਗੁਰੂ ਨਾਨਕ ਕਹਿੰਦੇ ਹਨ –

**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥**

ਕਿਉਂਕਿ 'ਸਤਿ' ਪਰਿਵਰਤਨ ਰਹਿਤ ਹੈ, ਕਾਲ ਅਤੇ ਸਥਾਨ ਤੋਂ, ਜ਼ਿੰਦਗੀ ਅਤੇ ਮੌਤ ਤੋਂ ਪਰੇ ਹੈ, ਇਹ ਕਦੀ ਪੁਰਾਣਾ ਨਹੀਂ ਹੁੰਦਾ –

ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥
ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ॥ (ਪੰਨਾ 956)

ਅਤੇ

ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥
ਗੁਰ ਕੈ ਭਾਣੈ ਜੇ ਚਲੈ ਬਹੁੜਿ ਨ ਆਵਣੁ ਹੋਇ॥ (ਪੰਨਾ 1248)

ਸਦੀਵੀ ਪਰਮਾਤਮਾ ਦੇ ਪ੍ਰਸੰਗ ਵਿਚ ਸ੍ਰਿਸ਼ਟੀ ਨਾਸਵਾਨ ਹੈ ਪਰ ਇਹ ਵੇਦਾਂਤਕ ਅਰਥਾਂ ਵਿਚ ਮਾਇਆ ਜਾਂ ਛਲਾਵਾਂ ਨਹੀਂ ਹੈ ਜੋ ਪਰਮ ਤੱਤ ਦੀ ਹੋਂਦ ਦੇ ਵਿਰੋਧੀ ਸ਼ਬਦ ਦੇ ਰੂਪ ਵਿਚ ਬਿਆਨ ਕੀਤਾ ਜਾਂਦਾ ਹੈ। ਪਰਿਵਰਤਨ ਦਾ ਮਤਲਬ ਜ਼ਰੂਰੀ ਤੌਰ ਤੇ ਛਲਾਵਾਂ ਹੀ ਨਹੀਂ ਹੁੰਦਾ ਕਿਉਂਕਿ ਗੁਰੂ ਨਾਨਕ ਅਨੁਸਾਰ ਇਹ ਸ੍ਰਿਸ਼ਟੀ ਪਰਮਾਤਮਾ ਦੀ ਰਚਨਾ ਹੈ ਅਤੇ ਉਹ ਆਪ ਇਸ ਵਿਚ ਮੌਜੂਦ ਰਹਿ ਕੇ ਆਨੰਦਤ ਮਹਿਸੂਸ ਕਰਦਾ ਹੈ –

ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ (ਪੰਨਾ 463)

ਇਹ ਅਨੰਦ ਦੀ ਅਵਸਥਾ ਸਾਰਹੀਣ ਹੋ ਜਾਂਦੀ ਹੈ ਜੇ ਇਸ ਸ੍ਰਿਸ਼ਟੀ ਨੂੰ ਮਹਿਜ਼ ਮਾਇਆ ਸਮਝ ਲਿਆ ਜਾਵੇ। 'ਸੁਖਮਨੀ' ਵਿਚ ਗੁਰੂ ਅਰਜਨ ਦੇਵ ਵੀ ਕਹਿੰਦੇ ਹਨ ਉਹ ਸੱਚ ਹੈ ਅਤੇ ਉਸ ਦੀ ਸ੍ਰਿਸ਼ਟੀ ਵੀ ਸੱਚ ਹੈ। ਉਸੇ ਪਰਮ ਤੱਤ 'ਚੋਂ ਸਾਰੇ ਉਪਜੇ ਹਨ –

ਆਪਿ ਸਤਿ ਕੀਆ ਸਭੁ ਸਤਿ॥
ਤਿਸੁ ਪ੍ਰਭ ਤੇ ਸਗਲੀ ਉਤਪਤਿ ॥ (ਪੰਨਾ 294)

ਪਰਮਾਤਮਾ ਸੱਚ ਹੈ ਅਤੇ ਉਸ ਦਾ ਸੱਚ ਸਰਬਵਿਆਪਕ ਹੈ ਪਰ ਇਸ ਸੱਚ ਨੂੰ ਕੋਈ ਵਿਰਲਾ ਹੀ ਪਛਾਣਦਾ ਹੈ -

ਸਚੁ ਸਚੁ ਸਚੁ ਸਭੁ ਕੀਨਾ॥
ਕੋਟਿ ਮਧੇ ਕਿਨੈ ਬਿਰਲੈ ਚੀਨਾ॥ (ਪੰਨਾ 279)

ਸ੍ਰਿਸ਼ਟੀ ਰਚਨਾ ਦੇ ਮੂਲ ਵਿਚ ਸਤਿ ਹੀ ਇਕੋ ਇਕ ਕਾਰਨ ਹੈ ਨਾ ਕਿ ਅਖੌਤੀ ਨਿਊਟ੍ਰਾਨ, ਇਲੈਕਟ੍ਰਾਨ ਅਤੇ ਪ੍ਰੋਟੋਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਇਸ ਗੱਲ ਤੇ ਜ਼ੋਰ ਦਿੰਦੇ ਹਨ ਹਨ ਕਿ ਤਿੰਨੋਂ ਜਹਾਨਾਂ ਦੀ ਉਤਪਤੀ ਪਾਣੀ 'ਚੋਂ ਹੋਈ ਮੰਨੀ ਜਾਂਦੀ ਹੈ ਜਿਸ ਦੀ ਹੋਂਦ ਗੈਸਾਂ ਕਰਕੇ ਹੁੰਦੀ ਹੈ ਜਿਨ੍ਹਾਂ ਦਾ ਮੂਲ ਸਰੋਤ ਪਰਮ ਸੱਚ ਹੈ -

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥ (ਪੰਨਾ 19)

ਸਿੱਖ ਧਰਮ ਵਿਚ ਸਤਿ ਦੇ ਤਿੰਨ ਪਸਾਰਾਂ ਨੂੰ ਧਿਆਨ ਵਿਚ ਰਖਿਆ ਗਿਆ ਹੈ। ਪਹਿਲਾ, ਸੱਚ ਇਕ ਪ੍ਰਤੱਖ ਅਤੇ ਬੇਰੋਕ ਸ਼ਕਤੀ ਹੈ ਜੋ ਜੀਵਾਤਮਾ ਨੂੰ ਰੁਸ਼ਨਾ ਦਿੰਦੀ ਹੈ ਅਤੇ ਇਹ ਇੰਜ ਖਿੜ ਉੱਠਦੀ ਹੈ ਜਿਵੇਂ ਸੂਰਜ ਦੀ ਰੋਸ਼ਨੀ ਦੇ ਸਪਰਸ਼ ਮਾਤਰ ਨਾਲ ਕਮਲ ਦੀਆਂ ਪੰਖੜੀਆਂ ਖਿੜ ਉੱਠਦੀਆਂ ਹਨ। ਸੱਚ ਉਚੇਰੀ ਚੇਤਨਾ ਦੀਆਂ ਅੰਤਰੀਵ ਅੱਖਾਂ ਖੋਲ੍ਹ ਦਿੰਦਾ ਹੈ ਜਿਸ ਨਾਲ ਮਨੁੱਖ ਪਰਮਸੱਤਾ ਦੇ ਨਾਲ ਸਿੱਧਾ ਸੰਪਰਕ ਮਹਿਸੂਸ ਕਰਦਾ ਹੈ। ਮਨੁੱਖ ਅਨੁਭਵ ਕਰਦਾ ਹੈ -

ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥ (ਪੰਨਾ 397)

ਦੂਸਰਾ, ਮਨੁੱਖ ਜਦੋਂ ਸੱਚ ਨਾਲ ਇਕਮਿਕ ਹੋਇਆ ਮਹਿਸੂਸ ਕਰਦਾ ਹੈ ਤਾਂ ਉਹ ਆਵਾਗੌਣ ਦੇ ਭਰਮ ਭੁਲੇਖਿਆਂ ਤੋਂ ਪਾਰ ਚਲਿਆ ਜਾਂਦਾ ਹੈ। ਹੁਣ ਆਤਮਾ ਸਪਸ਼ਟਤਾ ਨਾਲ ਆਪਣੀ ਹੋਂਦ ਸਰੀਰ ਨਾਲੋਂ ਸੁਤੰਤਰ ਅਨੁਭਵ ਕਰਦੀ ਹੈ ਅਤੇ ਇੰਜ ਜਿਸਮ ਦੇ ਕਾਰਜਾਂ ਦੀ ਨਿਰਪੱਖ ਜ਼ਾਮਨ ਬਣ ਕੇ ਰਹਿ ਜਾਂਦੀ ਹੈ। ਇਸ ਤਰ੍ਹਾਂ ਇਹ ਅਖਉਤੀ ਫਲਸਫਾਨਾ ਅਤੇ ਕਰਮਕਾਂਡੀ ਕੋਸ਼ਿਸ਼ਾਂ ਦੇ ਪ੍ਰਪੰਚ ਤੋਂ ਬਿਲਕੁਲ ਮੁਕਤ ਹੋ ਜਾਂਦੀ ਹੈ। ਫੇਰ ਜਿਸਮ ਦੀ ਮੌਤ ਅਰਥਹੀਨ ਹੋ ਜਾਂਦੀ ਹੈ ਸੱਚ ਅਤੇ ਸੁਤੰਤਰਤਾ ਦਰਮਿਆਨ ਇਕ ਦੂਜੇ ਤੋਂ ਉਪਜਣ ਵਾਲਾ ਇਕ ਤਾਰਕਿਕ ਸੰਬੰਧ ਉਜਾਗਰ ਹੁੰਦਾ ਹੈ। ਬੁੱਧੀ ਅਤੇ ਆਤਮਾ ਦਵਾਰਾ ਵਿਕਸਤ ਇਹ ਸੁਤੰਤਰਤਾ ਸਰੀਰ ਨੂੰ ਗੁਰੂ ਨਾਨਕ ਦੇ ਇਸ ਉਪਦੇਸ਼ ਦੇ ਅਨੁਰੂਪ ਕਾਰਜਸ਼ੀਲ ਹੋਣ ਲਈ ਪ੍ਰੇਰਦੀ ਹੈ ਕਿ ਜੇ ਮਨੁੱਖ ਨੇ ਜੀਵਨ ਵਿਚ ਇੱਜ਼ਤ ਹੀ ਗਵਾ ਲਈ ਤਾਂ ਫੇਰ ਉਹ ਜੋ ਵੀ ਖਾਂਦਾ ਹੈ

ਹਰਾਮ ਹੀ ਹੁੰਦਾ ਹੈ-

ਜੇ ਜੀਵੈ ਪਤਿ ਲਥੀ ਜਾਇ॥

ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ 142)

ਸਤਿ ਦੀ ਇਸ ਪਰਤ 'ਚੋਂ ਬਲਿਦਾਨ ਦਾ ਜਨਮ ਹੁੰਦਾ ਹੈ ਜੋ ਸਿੱਖ-ਜੀਵਨ-ਜਾਚ ਦਾ ਮੂਲ ਆਧਾਰ ਹੈ।

ਸਤਿ ਦਾ ਤੀਸਰਾ ਪਹਿਲੂ ਹੁਕਮ ਹੈ ਜੋ ਦਰਅਸਲ ਉਪਰੋਕਤ ਦੋਵਾਂ ਪਹਿਲੂਆਂ ਨੂੰ ਜੋੜਨ ਵਾਲੀ ਕੜੀ ਹੈ। ਬਾਹਰੀ ਦੰਡ ਵਿਧਾਨ ਦੇ ਰੂਪ ਵਿਚ ਹੁਕਮ ਦੇ ਅਰਥ ਬਿਲਕੁਲ ਸਪਸ਼ਟ ਹਨ ਅਤੇ ਇਸ ਦੀ ਅੰਦਰੂਨੀ ਪ੍ਰਕਿਰਤੀ ਮਨੁੱਖ ਦੇ ਬਾਹਰੀ ਕਾਰਜਾਂ ਤੇ ਕੰਟਰੋਲ ਕਰਨ ਤੋਂ ਇਲਾਵਾ ਉਸ ਨੂੰ ਅੰਦਰੂਨੀ ਸ਼ਕਤੀ ਪ੍ਰਦਾਨ ਕਰਦੀ ਹੈ। ਪਾਣੀ ਦੀ ਸੀਤਲਤਾ ਅਤੇ ਅੱਗ ਦੀ ਸਾੜ ਦੇਣ ਵਾਲੀ ਤਪਸ਼ ਇਹਨਾਂ ਤੱਤਾਂ ਦੇ ਬਾਹਰੋਂ ਥੋਪੇ ਹੋਏ ਗੁਣ ਨਹੀਂ ਹਨ ਸਗੋਂ ਇਹ ਉਹਨਾਂ ਦਾ ਅੰਦਰੂਨੀ ਮੂਲ ਸੁਭਾਅ ਹੈ ਅਤੇ ਗੁਪਤ ਹੁਕਮ ਹੈ। ਗੁਰੂ ਨਾਨਕ 'ਜਪੁ' ਦੇ ਪਹਿਲੇ ਪਦੇ ਵਿਚ ਸਚਿਆਰੇ ਹੋਣ ਦੀ ਸਮੱਸਿਆ ਪੇਸ਼ ਕਰਦੇ ਹੋਏ ਜੀਵਨ ਨੂੰ ਹੁਕਮ ਦੇ ਰੂਪ ਵਿਚ ਆਪਣੀ ਅੰਦਰੂਨੀ ਆਵਾਜ਼ ਨੂੰ ਸੁਣਨ ਦੀ ਪ੍ਰੇਰਨਾ ਦਿੰਦੇ ਹਨ। ਇਹ ਹੁਕਮ ਸਦੀਵੀ ਤੌਰ ਤੇ ਜੀਵ ਦਾ ਅਨਿੱਖੜਵਾਂ ਅੰਗ ਹੈ। ਅਜਿਹੇ ਸਤਿ ਜਾਂ ਸੱਚ ਦੀ ਧਾਤੂ ਜਦੋਂ ਆਪਣੇ ਹਰ ਪਹਿਲੂ ਤੋਂ ਸੱਚ ਦੀ ਤਲਵਾਰ ਦਾ ਰੂਪ ਧਾਰਣ ਕਰਦੀ ਹੈ ਤਾਂ ਇਸ ਦੀ ਸ੍ਰਿਸ਼ਟੀ ਬੜੀ ਅਸਚਰਜ ਜਨਕ ਅਤੇ ਦਿੱਬ ਭੈਅ-ਉਪਜਾਊ ਹੋ ਜਾਂਦੀ ਹੈ। ਗੁਰੂ ਨਾਨਕ ਕਹਿੰਦੇ ਹਨ ਸੱਚ ਦੇ ਇਸਪਾਤ ਨਾਲ ਬਣਾਈ ਸੱਚ ਦੀ ਤਲਵਾਰ ਅਦੁੱਤੀ, ਖ਼ੂਬਸੂਰਤ ਅਤੇ ਅਨੰਤ ਹੁੰਦੀ ਹੈ-

ਸਚ ਕੀ ਕਾਤੀ ਸਚੁ ਸਭੁ ਸਾਰੁ॥

ਘਾੜਤ ਤਿਸ ਕੀ ਅਪਰ ਅਪਾਰ॥ (ਪੰਨਾ 956)

ਸੱਚ ਸ੍ਰਿਸ਼ਟੀ, ਨੈਤਿਕਤਾ ਅਤੇ ਅਧਿਆਤਮਕਤਾ ਦਾ ਮੁੱਢ ਹੋਣ ਕਾਰਨ, ਗੁਰੂ ਨਾਨਕ ਜੀਵ ਤੋਂ ਸਚਿਆਰਾ ਹੋਣ ਦੀ ਆਸ ਰੱਖਦੇ ਹਨ। ਇਹੀ ਸਾਰੇ ਸਿੱਖ ਗੁਰੂ ਸਾਹਿਬਾਨਾਂ ਲਈ ਸਭ ਤੋਂ ਵੱਡੀ ਚਿੰਤਾ ਦਾ ਵਿਸ਼ਾ ਰਿਹਾ ਹੈ ਕਿਉਂਕਿ ਅਸੀਂ ਦੇਖਦੇ ਹਾਂ ਕਿ ਗੁਰੂ ਗ੍ਰੰਥ ਸਾਹਬ ਦੇ ਅਰੰਭ ਵਿਚ ਹੀ ਗੁਰੂ ਨਾਨਕ ਦੇਵ ਨੇ 'ਕਿਵ ਸਚਿਆਰਾ ਹੋਈਐ' ਦਾ ਵਿਸ਼ਾ ਛੋਹਿਆ ਹੈ ਅਤੇ ਨਾਲ ਹੀ ਇਸੇ ਉਦੇਸ਼ ਦੀ ਪ੍ਰਾਪਤੀ ਲਈ ਹੋਰਨਾਂ ਦਵਾਰਾ ਅਪਨਾਏ ਦੂਜੇ ਤਰੀਕਿਆਂ ਦਾ ਵੀ ਵੇਰਵਾ ਦਿੱਤਾ ਹੈ। ਉਹ ਆਪਣੀ ਸਭ ਤੋਂ ਮਹੱਤਵਪੂਰਣ ਰਚਨਾ ਜਪੁਜੀ ਨੂੰ ਸੱਚ-ਖੰਡ ਦੀ ਵਿਆਖਿਆ ਨਾਲ ਸਮਾਪਤ ਕਰਦੇ ਹਨ। ਗੁਰੂ, ਹੁਕਮ, ਗੁਰਮੁਖ ਵਗੈਰਾ ਬਾਰੇ ਉਹਨਾਂ ਦੀਆਂ

ਠੋਸ ਅਤੇ ਸੰਖੇਪ ਧਾਰਨਾਵਾਂ ਜੀਵ ਨੂੰ ਸਮਾਜ ਅਤੇ ਸੰਸਾਰ ਨਾਲ ਜੋੜਦੇ ਹਨ ਕਿਉਂਕਿ ਸਿੱਖ ਧਰਮ ਵਿਚ ਇਸ ਸਵਾਲ ਦਾ ਜਵਾਬ ਮਨੁੱਖ ਨੇ ਇਸੇ ਜਨਮ ਵਿਚ ਆਪਣੇ ਚੰਗੇ, ਪਰਉਪਕਾਰੀ ਅਤੇ ਸੱਚੇ ਕੰਮਾਂ ਰਾਹੀਂ ਲੱਭਣਾ ਹੁੰਦਾ ਹੈ। ਸੱਚ ਦੇ ਪ੍ਰਸੰਗ ਵਿਚ ਅਸੀਂ ਦੇਖਦੇ ਹਾਂ ਕਿ ਗੁਰੂ ਨਾਨਕ ਦਵਾਰਾ ਸਥਾਪਤ ਸਿੱਖ ਧਰਮ ਕਾਰਜਸ਼ੀਲਤਾ ਵਿਚ ਵਿਸ਼ਵਾਸ ਕਰਦਾ ਹੈ ਨਾ ਕਿ ਕੰਮ-ਕਾਰ ਤਿਆਗਣ ਵਿਚ। ਕਾਰਜਸ਼ੀਲਤਾ ਦਾ ਤਿਆਗ ਉਦੋਂ ਹੁੰਦਾ ਹੈ ਜਦੋਂ ਬੰਦਾ ਕੇਵਲ ਬ੍ਰਹਮ ਕੀ ਹੈ ਦੇ ਅਰਥ ਲੱਭਣ ਲਈ ਧਰਮ ਗ੍ਰੰਥਾਂ ਦਾ ਸਿਰਫ਼ ਅਧਿਐਨ ਕਰਦਾ ਹੈ। ਭਾਰਤੀ ਦਰਸ਼ਨ ਵਿਚ ਬ੍ਰਹਮ ਸਤਿ, ਅਸਤਿ, ਪਾਪ ਅਤੇ ਪੁੰਨ ਤੋਂ ਉੱਪਰ ਹੈ ਪਰ 'ਸਤਿ' ਨੂੰ 'ਨਾਮ' (ਰੂਪ) ਨਾਲ ਜੋੜ ਕੇ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਸਾਰੀਆਂ ਨੈਤਿਕ ਅਤੇ ਰੂਹਾਨੀ ਕਦਰਾਂ-ਕੀਮਤਾਂ ਦਾ ਖਜ਼ਾਨਾ ਬਣਾ ਦਿੱਤਾ ਹੈ।

ਸਚਿਆਰੇ ਪੁਰਸ਼ ਨੂੰ ਗੁਰੂ ਨਾਨਕ ਨੇ ਇਕ ਅਜਿਹੇ ਪ੍ਰਾਣੀ ਦੇ ਰੂਪ ਵਿਚ ਪ੍ਰੀਭਾਸ਼ਤ ਕੀਤਾ ਹੈ ਜੋ ਪਰਜੀਵੀ ਅੰਧ-ਵਿਸ਼ਵਾਸ ਪੂਰਣ ਲੋਕ ਵਿਸ਼ਵਾਸਾਂ ਤੋਂ ਮੁਕਤ ਹੈ; ਉਹ ਵਿਸ਼ਵਾਸ ਜਿਹੜੇ ਕੁਝ ਹਉਮੈ ਅਤੇ ਸਵਾਰਥ ਭਰਪੂਰ ਵਿਅਕਤੀਆਂ ਵਲੋਂ ਲੋਕਮਨਾਂ ਵਿਚ ਵਸਾਏ ਗਏ ਹਨ। ਜਪੁਜੀ ਦੇ ਸੋਲ੍ਹਵੇਂ ਪਦੇ ਵਿਚ ਵਿਅੰਗ ਪੂਰਵਕ ਕਿਹਾ ਗਿਆ ਹੈ ਕਿ ਸਚਿਆਰਾ ਮਨੁੱਖ ਇਸ ਗੱਲ ਨੂੰ ਸਮਝਦਾ ਹੈ ਕਿ ਧਰਤੀ ਕਿਸੇ ਧੌਲੇ ਬਲਦ ਦੇ ਸਿੰਗਾਂ ਤੇ ਨਹੀਂ ਖੜ੍ਹੀ ਸਗੋਂ ਧਰਤੀ ਦੇ ਜੀਅ ਸੰਤੋਖ ਅਤੇ ਹਮਦਰਦੀ ਤੋਂ ਉਪਜੇ ਧਰਮ ਦੇ ਜਜ਼ਬਾਤ ਕਾਰਨ ਕਾਇਮ ਹਨ। ਸੱਚ ਦਾ ਹਰ ਪੱਖੋਂ ਸਾਰ ਤੱਤ ਇਸ ਸੰਪੂਰਨ ਵਿਸ਼ਵ ਵਿਚ ਧੜਕਦਾ ਹੋਇਆ ਜੀਵਨ ਹੈ; ਬੇਸ਼ੱਕ ਜੀਵਨ ਦੀ ਇਸ ਸ਼ਕਤੀ ਦੀ ਧਕੇਲ ਅਰਧਵਿਕਸਤ ਅਤੇ ਅਵਿਕਸਤ ਜੀਵਾਂ ਵਿਚ ਸਪਸ਼ਟ ਤੌਰ ਤੇ ਦਿਖਾਈ ਨਹੀਂ ਦਿੰਦੀ।

## ਸੱਚ ਦਾ ਅਨੁਭਵ

ਸੱਚ ਬਾਰੇ ਵਿਚਾਰ ਚਰਚਾ ਕਰਦਿਆਂ ਗੁਰੂ ਨਾਨਕ ਜਪੁਜੀ ਦੇ 34 ਤੋਂ 38 ਨੰਬਰ ਪਦਿਆਂ ਵਿਚ ਇਸ ਦੀ ਨੈਤਿਕ ਅਤੇ ਦਾਰਸ਼ਨਿਕ ਡੂੰਘਾਈ ਵਿਚ ਉੱਤਰ ਜਾਂਦੇ ਹਨ। ਪ੍ਰਿਥਵੀ ਉਪਰ ਖੁਸ਼ੀ-ਭਰਪੂਰ ਜੀਵਨ ਜੀਣ ਦੀ ਵਿਉਹਾਰਕ ਫਿਲਾਸਫ਼ੀ ਦੀ ਵਿਆਖਿਆ ਕਰਦਿਆਂ, ਸਚਿਆਰਾ ਕਿਵੇਂ ਹੋਇਆ ਜਾਵੇ ਦਾ ਪ੍ਰਸ਼ਨ ਗੁਰੂ ਜੀ ਤੇ ਹਮੇਸ਼ਾ ਹਾਵੀ ਹੋਇਆ ਜਾਪਦਾ ਹੈ ਜੋ ਉਨ੍ਹਾਂ ਦੇ ਲਗਭਗ ਸਾਰੇ ਸ਼ਬਦਾਂ ਤੋਂ ਸਪਸ਼ਟ ਹੈ। ਜਪੁਜੀ ਵਿਚ ਗੁਰੂ ਜੀ ਪਰਮ ਸਤਿ ਨੂੰ ਪਾਉਣ ਲਈ ਅਤੇ ਸਚਿਆਰੇ ਹੋਣ ਲਈ ਕੁਝ ਉਪਾਅ ਵੀ ਦੱਸਦੇ ਹਨ। ਪਹਿਲੀ ਜ਼ਰੂਰਤ ਤਾਂ ਸੰਸਾਰ ਨੂੰ ਚੰਗੀ ਤਰ੍ਹਾਂ ਸਮਝਣ ਅਤੇ ਇਸ ਪ੍ਰਤੀ ਆਪਣੀ ਜ਼ਿੰਮੇਵਾਰੀ ਕਬੂਲਣ ਦੀ ਹੈ। ਸੰਸਾਰ ਨੂੰ ਧਰਮਸ਼ਾਲਾ ਸਮਝਿਆ ਜਾਣਾ ਚਾਹੀਦਾ ਹੈ ਜੋ ਅਧਿਆਤਮ ਦੇ ਸਫ਼ਰ ਵਿਚ ਇਕ ਪੜਾਅ ਹੈ। ਜਿਹੜੇ ਇਸ ਨੂੰ ਅੰਤਮ ਲਕਸ਼ ਮੰਨ ਲੈਂਦੇ ਹਨ ਉਹ ਸੱਚ ਤੋਂ ਵਿਰਵੇ ਰਹਿ ਜਾਂਦੇ ਹਨ।

ਦੂਸਰਾ, ਮਨੁੱਖ ਨੂੰ ਜਾਣਕਾਰੀ ਨਾਲੋਂ ਗਿਆਨ ਵਧੇਰੇ ਪ੍ਰਾਪਤ ਕਰਨਾ ਚਾਹੀਦਾ ਹੈ। ਵਾਸਤਵਿਕ ਗਿਆਨ ਡਰ ਅਤੇ ਵਿਸਮਾਦ ਨੂੰ ਜਨਮ ਦਿੰਦਾ ਹੈ ਜਿਸ ਨਾਲ ਹਉਮੈਂ ਮਿਟ ਜਾਂਦੀ ਹੈ ਜਦੋਂ ਕਿ ਸੂਚਨਾ ਮਨੁੱਖ ਨੂੰ ਗੁਮਾਨ ਅਤੇ ਹਉਮੈਂ ਨਾਲ ਭਰ ਦਿੰਦੀ ਹੈ। ਤੀਸਰੀ ਗੱਲ, ਵਾਸਤਵਿਕ ਗਿਆਨ ਮਤਿ, ਮਨ, ਬੁੱਧੀ ਅਤੇ ਸੁਰਤਿ ਨੂੰ ਤਰਾਸ਼ ਕੇ ਸਭ ਪ੍ਰਕਾਰ ਦੇ ਗੁਣਾਂ ਨੂੰ ਵਿਕਸਤ ਕਰਦਾ ਹੈ। ਗੁਣਾਂ ਭਰਪੂਰ ਜੀਵਨ ਰਾਹੀਂ ਚੇਤਨਾ ਦਾ ਵਿਕਾਸ ਹੁੰਦਾ ਹੈ। ਫਿਰ ਪਰਮਾਤਮਾ ਦੀ ਬਖਸ਼ਸ਼ ਦਾ ਖੇਤਰ ਸ਼ੁਰੂ ਹੁੰਦਾ ਹੈ ਅਤੇ ਮਨੁੱਖ ਅਧਿਆਤਮਕ ਵਿਕਾਸ ਦੀ ਸਿਖਰ ਭਾਵ ਪਰਮ ਸਤਿ ਨੂੰ ਪ੍ਰਾਪਤ ਹੁੰਦਾ ਹੈ।

## ਹਉਮੈ

ਸਿੱਖ ਜੀਵਨ-ਜਾਚ ਵਿਚ ਹਉਮੈ ਨੂੰ ਹਿਰਦੇ ਅਤੇ ਮਨ ਦਾ ਸਭ ਤੋਂ ਭਿਆਨਕ ਰੋਗ ਸਮਝਿਆ ਗਿਆ ਹੈ ਜਿਸ ਨੂੰ ਜਿੰਨੀ ਜਲਦੀ ਹੋ ਸਕੇ ਮਿਟਾਉਣਾ ਜ਼ਰੂਰੀ ਹੈ। ਅਭਿਮਾਨ, ਅਹੰਕਾਰ, ਖ਼ੁਦੀ, ਗੁਮਾਨ ਵਰਗੇ ਸ਼ਬਦ ਹਉਮੈ ਦੇ ਸਮਅਰਥੀ ਲੱਗਦੇ ਹਨ ਪਰ ਬਾਰੀਕੀ ਨਾਲ ਦੇਖਿਆ ਜਾਵੇ ਤਾਂ 'ਸਿਧ ਗੋਸਟਿ' ਵਿਚ ਗੁਰੂ ਨਾਨਕ ਦੇਵ ਕਹਿੰਦੇ ਹਨ ਕਿ ਇਹ ਦੁਨੀਆਂ ਅਤੇ ਸਾਰੇ ਦੁਨੀਆਵੀ ਰਿਸ਼ਤੇ ਹਉਮੈਂ 'ਚੋਂ ਪੈਦਾ ਹੁੰਦੇ ਹਨ ਅਤੇ ਦਰਅਸਲ ਹਉਮੈ ਹੀ ਸੰਸਾਰ ਦੀ ਰਚਨਾ ਦਾ ਮੂਲ ਕਾਰਣ ਹੈ । ਗੁਰੂ ਨਾਨਕ ਕਹਿੰਦੇ ਹਨ ਕਿ ਹਉਮੈ ਇਕ ਬਿਸਾਤ ਹੈ ਜਿਸ ਉੱਪਰ ਅਹੰਕਾਰ ਸ਼ਤਰੰਜ ਦੀ ਖੇਡ ਖੇਡਦਾ ਹੈ। ਉਹ ਵਿਅਕਤੀ ਜਿਹੜਾ ਦੁਨੀਆਵੀ ਇੱਛਾਵਾਂ ਉੱਪਰ ਸ਼ਬਦ ਦੀ ਸਹਾਇਤਾ ਨਾਲ ਕਾਬੂ ਪਾ ਲੈਂਦਾ ਹੈ, ਜੇਤੂ ਸਾਬਤ ਹੁੰਦਾ ਹੈ 'ਆਸਾ ਦੀ ਵਾਰ' ਵਿਚ ਕਿਹਾ ਗਿਆ ਹੈ ਜੀਵਨ ਦਾ ਮੋਹ ਸਰੀਰਕ ਸੁੱਖਾਂ ਨਾਲ ਚੰਬੜੇ ਰਹਿਣ ਦੀ ਪ੍ਰਵਿਰਤੀ ਤੋਂ ਇਲਾਵਾ ਹੋਰ ਕੁੱਝ ਨਹੀਂ ਜੋ ਮਨੁੱਖ ਨੂੰ ਇਹਨਾਂ ਦੀ ਪ੍ਰਾਪਤੀ ਦੇ ਸਾਧਨਾਂ ਵੱਲ ਤੋਰਦੀ ਹੈ। ਇਹਨਾਂ ਸਾਧਨਾਂ ਦੀ ਜਕੜ ਵਿਚ ਆ ਕੇ ਮਨੁੱਖ ਉਹਨਾਂ ਦਾ ਲਾਚਾਰ ਸ਼ਿਕਾਰ ਬਣ ਜਾਂਦਾ ਹੈ ਅਤੇ ਇਹੋ ਉਸ ਨੂੰ ਆਵਾਗੌਣ ਦੇ ਚੱਕਰ ਵਿਚ ਪਾਈ ਰੱਖਣ ਲਈ ਸਹਾਈ ਹੁੰਦੇ ਹਨ। ਜਿਹਾ ਕਿ ਉਪਰ ਕਿਹਾ ਗਿਆ ਹੈ ਹਉਮੈਂ ਦੀ ਦਾਰਸ਼ਨਿਕ ਵਿਆਖਿਆ ਕਰਦਿਆਂ ਗੁਰੂ ਨਾਨਕ ਕਹਿੰਦੇ ਹਨ -

ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ।।
ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ।।

(ਪੰਨਾ 946)

ਅਰਥਾਤ ਸੰਸਾਰ ਹਉਮੈਂ 'ਚੋਂ ਹੀ ਉਪਜਦਾ ਹੈ ਅਤੇ ਨਾਮ ਵਿਸਾਰ ਦੇਣ ਵਾਲਾ

ਕਸ਼ਟ ਭੋਗਦਾ ਹੈ। ਇੱਥੇ ਗੁਰੂ ਨਾਨਕ ਸਦੀਆਂ ਤੋਂ ਪ੍ਰਵਾਨਤ ਚਲੀ ਆ ਰਹੀ ਸਾਂਖਯ ਪਰੰਪਰਾ ਤੋਂ ਨਿਖੇੜਾ ਕਰਦੇ ਹਨ ਜਿਸ ਵਿਚ ਪ੍ਰਕਿਰਤੀ ਨੂੰ ਹੀ ਅਹੰਕਾਰ ਦਾ ਮੂਲ ਕਾਰਣ ਮੰਨਿਆ ਗਿਆ ਹੈ। ਗੁਰੂ ਨਾਨਕ ਇਸ ਧਾਰਨਾ ਨੂੰ ਉਲਟਾਉਂਦੇ ਹੋਏ ਪ੍ਰਕਿਰਤੀ ਨੂੰ ਅਤੇ ਇਸ ਤੋਂ ਵਿਕਸਤ ਹੋ ਉਪਜੇ ਸੰਸਾਰ ਨੂੰ ਅਹੰਕਾਰ ਦੀ ਉਪਜ ਦਿਖਾਉਂਦੇ ਹੋਏ ਆਪਣਾ ਵੱਖਰਾ ਦ੍ਰਿਸ਼ਟੀਕੋਣ ਸਪਸ਼ਟ ਕਰਦੇ ਹਨ। ਹਉਮੈਂ ਦੀ ਧਾਰਨਾ ਵਿਚ ਅਸੀਂ ਦੇਖਦੇ ਹਨ ਕਿ ਗੁਰੂ ਨਾਨਕ ਨੇ ਮਾਇਆ ਅਤੇ ਅਵਿਦਿਆ ਦੋਵਾਂ ਧਾਰਨਾਵਾਂ ਨੂੰ ਮਿਲਾ ਕੇ ਇਕ ਕਰ ਦਿੱਤਾ ਹੈ ਅਤੇ ਇਸੇ ਧਾਰਨਾ ਨੂੰ ਅਗੇ ਜਾ ਕੇ ਆਪਣੇ ਸਲੋਕਾਂ ਵਿਚ ਗੁਰੂ ਅੰਗਦ ਦੇਵ ਜੀ ਨੇ ਵਿਸਤਾਰ ਦਿੱਤਾ ਹੈ।

## ਸ਼ਬਦ ਗੁਰੂ

ਗੁਰੂ ਦੀ ਭੂਮਿਕਾ ਬਾਰੇ ਵਿਚਾਰ ਚਰਚਾ ਕਰਦਿਆਂ ਅਤੇ ਉਸ ਨੂੰ ਸੰਤੋਖ, ਧਰਮ, ਗਿਆਨ, ਦਇਆ ਅਤੇ ਸਾਧਨਾ ਵਰਗੇ ਗੁਣਾਂ ਦਾ ਸੋਮਾ ਦਸਦਿਆਂ ਗੁਰੂ ਨਾਨਕ ਦੇਵ ਕਹਿੰਦੇ ਹਨ ਕਿ ਗੁਰੂ ਜ਼ਿੰਦਗੀ ਦਾ ਅਭਿੰਨ ਅੰਗ ਹੈ ਕਿਉਂਕਿ ਉਹ ਸੰਤੋਖ ਦਾ ਬਿਰਖ ਹੈ ਜਿਸ ਤੇ ਵਿਸ਼ਵਾਸ ਦੇ ਫੁੱਲ ਖਿੜਦੇ ਹਨ ਅਤੇ ਸਿਆਣਪ ਦਾ ਫਲ ਲੱਗਦਾ ਹੈ। ਪ੍ਰਭੂ ਦੇ ਪਿਆਰ ਨਾਲ ਸਿੰਜਿਆ ਇਹ ਦਰਖ਼ਤ ਹਮੇਸ਼ਾ ਹਰਾ-ਭਰਿਆ ਰਹਿੰਦਾ ਹੈ ਅਤੇ ਇਸ ਦੇ ਫਲ ਨੇਕ ਕੰਮਾਂ ਅਤੇ ਸਾਧਨਾ ਨਾਲ ਪਕਦੇ ਹਨ। ਸੁਭਾਗੇ ਹਨ ਉਹ ਲੋਕ ਜੋ ਇਸ ਬਿਰਖ (ਗੁਰੂ) ਦਾ ਫਲ ਚੱਖਦੇ ਹਨ ਅਤੇ ਇਹ ਦਰਖ਼ਤ ਪਰਮਾਤਮਾ ਦਾ ਸਰਬੋਤਮ ਉਪਹਾਰ ਹੈ -

ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥
ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥
ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ ॥ (ਪੰਨਾ 147)

ਸਿੱਖ ਧਰਮ ਦੇ ਵਿਸ਼ੇਸ਼ ਸੰਦਰਭ ਵਿਚ ਗੁਰੂ ਦੀ ਧਾਰਨਾ ਦੀ ਵਿਆਖਿਆ ਕਰਦਿਆਂ ਪ੍ਰੋ. ਨਿਹਾਰੰਜਨ ਰੇਅ ਕਹਿੰਦੇ ਹਨ, "ਭਾਰਤ ਦੇ ਸਾਰੇ ਰਹੱਸਪੂਰਣ ਅਤੇ ਗੁਪਤ ਧਰਮਾਂ ਵਿਚ ਅਸੀਂ ਗੁਰੂ ਦੀ ਬਹੁਤ ਮਹੱਤਵਪੂਰਨ ਭੂਮਿਕਾ ਦੇਖਦੇ ਹਾਂ। ਇਹਨਾਂ ਧਰਮਾਂ ਵਿਚ ਕੋਈ ਵੀ ਧਾਰਮਿਕ ਅਤੇ ਰੂਹਾਨੀ ਕਾਰਜ ਗੁਰੂ ਤੋਂ ਬਿਨਾਂ ਸੰਭਵ ਨਹੀਂ ਜਾਪਦਾ। ਨਿਰਸੰਦੇਹ ਗੁਰੂ ਨਾਨਕ ਨੇ ਇਸ ਪਰੰਪਰਾ ਦੇ ਸੱਚ ਨੂੰ ਵਿਰਾਸਤ ਦੇ ਰੂਪ ਵਿਚ ਗ੍ਰਹਿਣ ਕੀਤਾ ਅਤੇ ਉਹਨਾਂ ਦੇ ਗੁਰੂ-ਸਿਧਾਂਤ ਦੀ ਵਿਆਖਿਆ ਵਿਚ ਸਮੁੱਚੀ ਵਿਰਾਸਤ ਦੇ ਅੰਸ਼ ਮਿਲਦੇ ਹਨ। ਉਹਨਾਂ ਦੇ ਕੁੱਝ ਕਥਨ ਅਜਿਹੇ ਹਨ ਜਿਨ੍ਹਾਂ ਅਨੁਸਾਰ ਗੁਰੂ ਰੱਬ ਤੋਂ ਵੱਖਰਾ ਨਹੀਂ। ਇਹ ਨੁਕਤਾ ਗੁਰੂ ਨਾਨਕ ਨੇ ਹੀ ਨਹੀਂ ਸਗੋਂ ਗੁਰੂ ਅਰਜਨ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਉਠਾਇਆ ਹੈ। ਨੌਂ ਗੁਰੂ ਸਾਹਿਬਾਨ ਜੋ ਗੁਰੂ ਨਾਨਕ ਤੋਂ ਬਾਅਦ ਹੋਏ ਬਾਰੇ ਕੁੱਝ ਵੀ ਕਿਹਾ ਜਾਵੇ

ਪਰ ਗੁਰੂ ਨਾਨਕ ਦੇ ਮਾਮਲੇ ਵਿਚ ਪਰਮਾਤਮਾ ਆਪ ਹੀ ਉਹਨਾਂ ਦਾ ਇਕੋ ਇਕ ਗੁਰੂ ਸੀ। ਗੁਰੂ ਨਾਨਕ ਦੇ ਹੋਰ ਕਥਨ ਵੀ ਹਨ ਜਿਹੜੇ ਸਪਸ਼ਟ ਕਰਦੇ ਹਨ ਕਿ ਨਾ ਸਿਰਫ਼ ਖ਼ੁਦ ਪਰਮਾਤਮਾ ਬਲਕਿ ਕਿਸੇ ਪਹੁੰਚੀ ਹੋਈ ਆਤਮਾ ਨੂੰ ਸੁਣਾਈ ਦੇਣ ਵਾਲੀ ਉਸ ਪਰਮਾਤਮਾ ਦੀ ਆਵਾਜ਼ ਵੀ ਗੁਰੂ ਹੈ। ਇਹੋ ਵਿਆਖਿਆ ਗੁਰੂ ਦੀ, ਕਬੀਰ ਨੇ ਵੀ ਕੀਤੀ ਹੈ। ਗੁਰੂ ਨਾਨਕ ਦੇ ਹੋਰ ਵੀ ਕਥਨ ਹਨ ਜੋ ਇਹ ਸੁਝਾਉਂਦੇ ਹਨ ਕਿ ਗੁਰੂ ਦੀ ਬਰਾਬਰੀ 'ਸ਼ਬਦ' ਜਾਂ ਪਰਮ ਸੱਚ ਨਾਲ ਕੀਤੀ ਜਾਣੀ ਚਾਹੀਦੀ ਹੈ।

ਪਰੰਤੂ ਵਿਆਖਿਆ ਕੋਈ ਵੀ ਹੋਵੇ ਇਹ ਸੱਚ ਹੈ ਕਿ ਗੁਰੂ ਨਾਨਕ ਇਹਨਾਂ ਵਿਆਖਿਆਵਾਂ ਨੂੰ ਸਮਾਜਕ ਤੌਰ ਤੇ ਸੰਸਥਾਗਤ ਰੂਪ ਦੇਣਾ ਚਾਹੁੰਦੇ ਸਨ ਅਤੇ ਆਪਣੇ ਜਿਊਂਦੇ ਜੀ ਉਨ੍ਹਾਂ ਨੇ ਇਸ ਮਕਸਦ ਨੂੰ ਪੂਰਾ ਕੀਤਾ। ਇਸ ਗੱਲ ਨੂੰ ਇੰਜ ਸਮਝਿਆ ਜਾ ਸਕਦਾ ਹੈ - ਪਹਿਲਾ, ਰੱਬ ਗੁਰੂ ਹੈ ਅਤੇ ਗੁਰੂ ਨਾਨਕ ਨੇ ਨਾ ਸਿਰਫ਼ ਉਸ ਦੀ ਆਵਾਜ਼ ਸੁਣੀ ਬਲਕਿ ਉਸ ਦੇ 'ਸ਼ਬਦ' ਨੂੰ ਵੀ ਸੁਣ ਕੇ ਜੀਵਨ ਵਿਚ ਧਾਰਨ ਕੀਤਾ ਜੋ ਕਿ ਸੱਚ ਸੀ। ਕੁਦਰਤਨ ਉਹ ਆਪਣੇ ਆਪ ਨੂੰ ਗੁਰੂ ਹੋਣ ਦਾ ਦਾਅਵਾ ਕਰ ਸਕਦੇ ਸਨ। ਗੁਰੂਤਾ ਤਾਂ ਪਰਮਾਤਮਾ ਦੀ ਬਖਸ਼ਿਸ਼ ਨਾਲ ਹੀ ਉਨ੍ਹਾਂ ਨੂੰ ਮਿਲੀ ਹੋਈ ਸੀ। ਪਰ ਇੱਥੇ ਤਾਂ ਮਾਮਲਾ ਅਧਿਆਤਮਕ ਉੱਤਰਾਧਿਕਾਰ ਦਾ ਸੀ। ਦੂਸਰੇ, ਉਹ ਅਸੂਲਨ ਅਜਿਹੇ ਕਿਸੇ ਨੂੰ ਵੀ ਆਪਣਾ ਉੱਤਰਾਧਿਕਾਰੀ ਨਾਮਜ਼ਦ ਕਰ ਸਕਦੇ ਸਨ ਜਿਸ ਨੂੰ ਉਨ੍ਹਾਂ ਨੇ ਆਪਣੇ ਸੰਦੇਸ਼ ਭਾਵ ਦੈਵੀ ਆਵਾਜ਼ ਨਾਲ ਮਾਲਮਾਲ ਕੀਤਾ ਹੋਵੇ। ਗੁਰੂ ਜੀ ਨੇ ਅਜਿਹਾ ਹੀ ਕੀਤਾ ਅਤੇ ਗੁਰਗੱਦੀ ਦੀ ਸੰਸਥਾ ਚੱਲਦੀ ਰੱਖਣ ਦੀ ਜ਼ਿੰਮੇਵਾਰੀ ਉਨ੍ਹਾਂ ਨੇ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਦਿੱਤੀ।

## ਹੁਕਮ

ਹੁਕਮ ਜਾਂ ਰੱਬ ਦੀ ਰਜ਼ਾ ਕਿਉਂਕਿ ਗੁਰੂ ਨਾਨਕ ਦੇ ਸਿਧਾਂਤਾਂ ਦੀ ਕੇਂਦਰੀ ਸੁਰ ਹੈ ਇਸ ਲਈ ਹਰ ਸਿੱਖ ਤੋਂ ਇਸ ਨੂੰ ਮੰਨਣ ਅਤੇ ਇਸ ਅਨੁਸਾਰ ਆਚਰਣ ਕਰਨ ਦੀ ਆਸ ਰੱਖੀ ਜਾਂਦੀ ਹੈ। ਗੁਰੂ ਨਾਨਕ ਦੇਵ ਕਹਿੰਦੇ ਹਨ ਰੱਬ ਦੀ ਰਜ਼ਾ ਵਿਚ ਰਹਿਣ ਵਾਲੇ ਹੀ ਉਸ ਦੇ ਅਨਮੋਲ ਖਜ਼ਾਨੇ ਨੂੰ ਹਾਸਲ ਕਰਦੇ ਹਨ। ਖੋਟ ਵਾਲੇ ਵਿਅਕਤੀ ਉੱਥੇ ਨਹੀਂ ਜਾ ਸਕਦੇ ਅਤੇ ਉਹਨਾਂ ਨੂੰ ਅਪਵਿੱਤਰ ਸਮਝਕੇ ਤਿਆਗ ਦਿੱਤਾ ਜਾਂਦਾ ਹੈ -

ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥
ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ ॥ (ਪੰਨਾ 421)

'ਸਿਧ ਗੋਸਟਿ' ਵਿਚ ਹੁਕਮ ਬਾਰੇ ਗੁਰੂ ਜੀ ਡੂੰਘੇ ਚਿੰਤਨ ਦੀ ਰੌ ਵਿਚ ਕਹਿੰਦੇ ਹਨ ਕਿ ਹੁਕਮ ਅਨੰਤ ਵਿਸਮਾਦ ਦਾ ਅਨੁਭਵ ਹੈ ਅਤੇ ਜੋ ਇਸ ਨੂੰ ਪਛਾਣਨਾ

ਸਿੱਖ ਜਾਵੇ ਉਹ ਜੀਵਨ ਦੀ ਕਲਾ ਵਿਚ ਪ੍ਰਵੀਨ ਹੋ ਜਾਂਦਾ ਹੈ ਅਤੇ ਸੱਚ ਦੀ ਪਛਾਣ ਕਰਨ ਦੇ ਸਮਰੱਥ ਹੋ ਜਾਂਦਾ ਹੈ। ਹਉਮੈਂ ਨੂੰ ਨਸ਼ਟ ਕਰ ਕੇ ਉਸਦਾ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ ਅਤੇ ਉਹ ਸਹੀ ਅਰਥਾਂ ਵਿਚ ਯੋਗੀ ਹੋ ਜਾਂਦਾ ਹੈ। 'ਜਪੁਜੀ' ਦੇ ਅਰੰਭ ਵਿਚ ਹੀ ਗੁਰੂ ਜੀ ਹੁਕਮ ਦੀ ਵਿਆਖਿਆ ਕਰਦਿਆਂ ਕਹਿੰਦੇ ਹਨ ਕਿ ਸਮੁੱਚਾ ਸੰਸਾਰ ਅਤੇ ਇਸ ਦੀ ਨੇਕੀ ਬਦੀ ਨਾ ਸਿਰਫ਼ ਹੁਕਮ 'ਚੋਂ ਜਨਮ ਲੈਂਦੇ ਹਨ ਸਗੋਂ ਹੁਕਮ ਦਵਾਰਾ ਹੀ ਕਾਇਮ ਵੀ ਰਹਿੰਦੇ ਹਨ। ਗੁਰੂ ਨਾਨਕ ਸੱਚ ਅਤੇ ਸੱਚੀ ਰਹਿਣੀ ਬਹਿਣੀ ਨੂੰ ਜ਼ਿੰਦਗੀ ਦੇ ਮਹਾਨ ਆਦਰਸ਼ ਮੰਨਦੇ ਹਨ। ਇਹਨਾਂ ਆਦਰਸ਼ਾਂ ਦੀ ਪ੍ਰਾਪਤੀ ਹੁਕਮ ਮੰਨਣ ਨਾਲ ਹੁੰਦੀ ਹੈ ਜੋ ਜੁਗਾਂ ਜੁਗਾਂਤਰਾਂ ਤੋਂ ਜੀਵ ਦੀ ਅੰਤਰ ਆਤਮਾ ਵਿਚ ਵੱਸਿਆ ਹੋਇਆ ਹੈ -

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (ਪੰਨਾ 1)

ਗੁਰੂ ਜੀ ਦੀ ਬਾਣੀ ਵਿਚ 'ਹੁਕਮ' ਦੇ ਕਈ ਸਮਾਨਅਰਥੀ ਸ਼ਬਦ ਜਿਵੇਂ ਕੁਦਰਤ, ਅਮਰ, ਰਜ਼ਾ, ਫ਼ਰਮਾਨ ਵਗ਼ੈਰਾ ਅਰਬੀ ਫ਼ਾਰਸੀ ਭਾਸ਼ਾਵਾਂ ਵਿਚੋਂ ਲਏ ਗਏ ਹਨ। 'ਹੁਕਮ' ਅਤੇ 'ਅਮਰ' ਤੋਂ ਇਲਾਵਾ ਅਰਬੀ ਚੋਂ ਲਈ ਗਈ ਦੂਸਰੀ ਮਹੱਤਵਪੂਰਨ ਧਾਰਨਾ ਰਜ਼ਾ ਹੈ। ਹੁਕਮ ਵਾਂਗ ਰਜ਼ਾ ਵੀ ਦੈਵੀ ਇੱਛਾ ਹੈ ਅਤੇ ਇਹ ਦੋਵੇਂ ਸ਼ਬਦ ਗੁਰੂ ਜੀ ਦੇ ਉਪਦੇਸ਼ਾਂ ਵਿਚ ਪਰਸਪਰ ਬਦਲਵੇਂ ਢੰਗ ਨਾਲ ਪ੍ਰਯੋਗ ਕੀਤੇ ਗਏ ਹਨ। ਗੁਰੂ ਨਾਨਕ ਦੇਵ ਦੇ ਸਮੇਂ ਤੋਂ ਦੋ-ਤਿੰਨ ਸਦੀਆਂ ਪਹਿਲੋਂ ਹੀ ਪੰਜਾਬ ਵਿਚ ਆਪਣੇ ਧਰਮ ਪ੍ਰਚਾਰ ਕੇਂਦਰ ਸਥਾਪਤ ਕਰ ਚੁਕੇ ਮੁਸਲਮਾਨ ਸੂਫੀਆਂ ਵਿਚ 'ਰਜ਼ਾ' ਸ਼ਬਦ ਭਲੀ ਭਾਂਤ ਪ੍ਰਚੱਲਤ ਸੀ ਅਤੇ ਇਹ ਜਨਸਾਧਾਰਨ ਦੀ ਬੋਲੀ ਅਤੇ ਵਿਚਾਰਾਂ ਦਾ ਹਿੱਸਾ ਬਣ ਚੁਕਾ ਸੀ। ਲਿਹਾਜ਼ਾ ਦੈਵੀ ਇੱਛਾ ਪ੍ਰਤੀ ਸਮਰਪਣ ਦੇ ਧਾਰਮਿਕ ਫਰਜ਼ ਤੇ ਜ਼ੋਰ ਦੇਣ ਲਈ ਗੁਰੂ ਨਾਨਕ ਨੇ 'ਹੁਕਮ' ਅਤੇ 'ਰਜ਼ਾ' ਦੋਵੇਂ ਸ਼ਬਦਾਂ ਨੂੰ ਆਪਣੇ ਸੰਦੇਸ਼ ਵਿਚ ਸਥਾਨ ਦਿੱਤਾ। ਰਜ਼ਾ ਦਾ ਦੂਹਰਾ ਅਰਥ ਹੈ-

ੳ) ਮਨੁੱਖ ਵਲੋਂ ਦੈਵੀ ਇੱਛਾ ਅੱਗੇ ਸਮਰਪਣ ਦਾ ਦ੍ਰਿਸ਼ਟੀਕੋਣ।

ਅ) ਦੈਵੀ ਇੱਛਾ ਬਜ਼ਾਤੇ ਖ਼ੁਦ। ਸਿੱਖ ਫਲਸਫ਼ੇ ਵਿਚ ਸ਼ਬਦ 'ਰਜ਼ਾ' ਦੂਸਰੇ ਅਰਥਾਂ ਵਿਚ ਹੀ ਜ਼ਿਆਦਾ ਵਰਤੋਂ ਵਿਚ ਆਇਆ ਹੈ। ਜਿਵੇਂ ਕਿ ਸਿੱਖ ਇਤਿਹਾਸ ਦੱਸਦਾ ਹੈ ਕਿ ਜ਼ਾਲਮ ਸ਼ਾਸਕਾਂ ਹੱਥੋਂ ਸਤਾਏ ਜਾਣ ਤੇ ਮੌਤ ਦੇ ਮੂੰਹ ਵਿਚ ਵੀ ਗੁਰੂ ਦੇ ਸਿੱਖਾਂ ਨੇ ਹੁਕਮ ਅਤੇ ਰਜ਼ਾ ਪ੍ਰਤੀ ਆਪਣੀ ਪ੍ਰਤੀਬੱਧਤਾ ਦਿਖਾਈ ਅਤੇ ਚੜ੍ਹਦੀ ਕਲਾ ਵਿਚ ਰਹਿ ਕੇ ਤਸੀਹੇ ਝੱਲੇ। ਗੁਰੂ ਅੰਗਦ ਦੇਵ ਇਹਨਾਂ ਧਾਰਨਾਵਾਂ ਨੂੰ ਅਮਲੀ ਰੂਪ ਦੇਣ ਦਾ ਮੁਜੱਸਮਾ ਬਣੇ। ਇਸ ਗਲ ਬਾਰੇ ਵਿਸਥਾਰ ਸਹਿਤ ਚਰਚਾ ਬਾਅਦ ਵਿਚ ਕੀਤੀ ਜਾਵੇਗੀ। 'ਹੁਕਮ' ਅਤੇ 'ਕੁਦਰਤ' ਵੱਖਰੇ ਸ਼ਬਦ ਹਨ ਜੋ ਸਰਬਵਿਆਪੀ

ਸ਼ਕਤੀਮਾਨ ਪਰਮਾਤਮਾ ਦੀ ਸ਼ਕਤੀ ਦਰਸਾਉਣ ਲਈ ਵਰਤੇ ਗਏ ਹਨ। ਦਰਅਸਲ ਹੁਕਮ ਅਤੇ ਕੁਦਰਤ ਤਾਂ ਗੁਰੂ ਨਾਨਕ ਦੇਵ ਦੀ ਬਾਣੀ ਦੇ ਸਮੁੱਚੇ ਤਾਣੇ ਪੇਟੇ ਦੇ ਲਖਾਇਕ ਹਨ ਅਤੇ ਉਨ੍ਹਾਂ ਦੇ ਸਦਾਚਾਰਕ ਵਿਚਾਰਾਂ ਨੂੰ ਪ੍ਰਗਟਾਉਣ ਵਾਲੇ ਹਨ ਜਿਨ੍ਹਾਂ ਨੂੰ ਅੱਗੇ ਆਉਣ ਵਾਲੇ ਗੁਰੂ ਸਾਹਿਬਾਨ ਨੇ ਪ੍ਰਫੁੱਲਤ ਕੀਤਾ। ਆਪਣੀ ਨੈਤਿਕ ਭਾਵਨਾ ਸਦਕਾ 'ਕੁਦਰਤ' ਅਤੇ 'ਹੁਕਮ' ਨੇਕੀ ਦੀ ਰਖਵਾਲੀ ਅਤੇ ਬਦੀ ਨੂੰ ਨਸ਼ਟ ਕਰਨ ਵਾਲੀਆਂ ਸ਼ਕਤੀਆਂ ਹਨ। ਨੇਕੀ ਦਾ ਬੋਲਬਾਲਾ ਜ਼ਰੂਰੀ ਹੈ। ਹੁਕਮ ਵਿਚ ਨਿਹਿਤ ਨੇਕੀ ਦੀ ਜਿੱਤ ਆਸਥਾ ਨੂੰ ਦ੍ਰਿੜ੍ਹ ਬਣਾਉਂਦੀ ਹੈ ਅਤੇ ਇਸ ਦੇ ਸਾਹਵੇਂ ਦੁੱਖ ਤਕਲੀਫਾਂ ਜ਼ਿੰਦਗੀ ਦਾ ਮਹਿਜ਼ ਅਸਥਾਈ ਦੌਰ ਜਾਪਦੀਆਂ ਹਨ। ਇਸ ਉਤਸ਼ਾਹਵਰਧਕ ਸੱਚ ਨੂੰ ਗੁਰੂ ਅੰਗਦ ਦੇਵ ਨੇ ਡੂੰਘਾਈ ਨਾਲ ਸਮਝ ਲਿਆ ਸੀ ਜਿਵੇਂ ਕਿ ਅਸੀ ਦੇਖਾਂਗੇ ਕਿ ਗੁਰੂ ਅੱਗੇ ਪੂਰਨ ਸਮਰਪਣ ਉਨ੍ਹਾਂ ਦੀ ਫਿਲਾਸਫ਼ੀ ਦਾ ਮੂਲ ਆਧਾਰ ਸੀ।

★ ★ ★ ★

## ਅਧਿਆਇ ਤੀਜਾ

# ਗੁਰੂ ਅੰਗਦ ਦੇਵ-ਜੀਵਨ ਅਤੇ ਪ੍ਰਬੁੱਧਤਾ ਪ੍ਰਾਪਤੀ

ਹਰੀ ਕੇ ਪੱਤਣ ਫਿਰੋਜ਼ਪੁਰ ਅਤੇ ਮੁਕਤਸਰ ਦੇ ਨੇੜਲੇ ਪ੍ਰਾਚੀਨ ਲੱਖੀ ਜੰਗਲ ਵਿਚ ਇਕ ਪਿੰਡ ਹੈ ਮੱਤੇ ਦੀ ਸਰਾਇ ਜਿਸ ਨੂੰ ਸਰਾਇ ਨਾਂਗਾ ਵੀ ਕਿਹਾ ਜਾਂਦਾ ਹੈ। ਇਹ ਮੁਕਤਸਰ ਤੋਂ 16 ਕਿਲੋਮੀਟਰ ਦੀ ਵਾਟ ਹੈ ਅਤੇ ਮੁੱਖ ਸੜਕ ਉੱਤੇ ਸਥਿਤ ਹੈ ਜੋ ਡੇਰਾ ਇਸਮਾਈਲ ਖਾਂ ਤੋਂ ਬਰਾਸਤਾ ਹੜੱਪਾ, ਪਾਕਪਟਨ, ਫਾਜ਼ਿਲਕਾ ਅਤੇ ਪਟਿਆਲਾ ਦਿੱਲੀ ਨੂੰ ਜਾਂਦੀ ਹੈ। ਕਿਹਾ ਜਾਂਦਾ ਹੈ ਕਿ 1398 ਈ. ਵਿਚ ਤੈਮੂਰ ਇਸੇ ਰਸਤੇ ਭਾਰਤ ਆਇਆ ਸੀ ਅਤੇ ਸਾਰੇ ਰਾਹ ਤਬਾਹੀ ਮਚਾਉਂਦਾ ਹੋਇਆ ਦਿੱਲੀ ਤਕ ਜਾ ਅੱਪੜਿਆ ਸੀ। ਪੰਜਾਬ ਦਾ ਇਹ ਹਿੱਸਾ ਵਧੀਆ ਨਸਲ ਦੇ ਘੋੜਿਆਂ ਅਤੇ ਉਨ੍ਹਾਂ ਦੀ ਸਵਾਰੀ ਕਰਨ ਵਾਲੇ ਯੋਧਿਆਂ ਕਰਕੇ ਮਸ਼ਹੂਰ ਸੀ। ਇਹ ਹੋ ਸਕਦਾ ਹੈ ਕਿ ਪਹਿਲਾਂ ਤੈਮੂਰ ਅਤੇ ਫੇਰ ਬਾਬਰ ਦਵਾਰਾ ਇਸ ਇਲਾਕੇ ਤੇ ਹਮਲਾ ਬੋਲਣ ਦਾ ਕਾਰਣ ਇੱਥੋਂ ਦੀ ਇਹ ਜੰਗਜੂ ਜਮਾਤ ਹੀ ਹੋਵੇ ਜੋ ਭਾਰਤ ਤੇ ਜਿੱਤ ਪ੍ਰਾਪਤ ਕਰਨ ਵਿਚ ਸਭ ਤੋਂ ਵੱਡਾ ਰੋੜਾ ਸੀ।

ਭਾਈ ਫੇਰੂ ਦੇ ਮਾਮੇ ਮੱਤੇ ਦੀ ਸਰਾਇ ਪਿੰਡ ਵਿਚ ਰਹਿੰਦੇ ਸਨ ਅਤੇ ਉਸ ਦਾ ਆਪਣਾ ਜੱਦੀ ਪਿੰਡ ਮਾਂਗੋਵਾਲ ਸੀ ਜੋ ਜ਼ਿਲਾ ਗੁਜਰਾਤ ਦਾ ਕਾਫ਼ੀ ਵੱਡਾ ਪਿੰਡ ਸੀ। ਬਹੁਤ ਸਾਰੇ ਤ੍ਰੇਹਣ ਖੱਤਰੀ ਇਸ ਪਿੰਡ ਵਿਚ ਰਹਿੰਦੇ ਸਨ। ਇਹ ਬੜੇ ਸਹਿਣਸ਼ੀਲ, ਜੁੱਸੇ ਦੇ ਤਕੜੇ ਅਤੇ ਜਥ੍ਹੇ ਵਾਲੇ ਲੋਕ ਸਨ। ਭਾਵੇਂ ਉਹਨਾਂ ਦਾ ਮੁੱਖ ਕਾਰੋਬਾਰੀ ਅਦਾਰਿਆਂ ਤੇ ਕਬਜ਼ਾ ਸੀ ਅਤੇ ਉਹ ਮਾਲੀਏ ਦੇ ਕੰਮ ਵਿਚ ਮਾਹਰ ਸਨ ਪਰੰਤੂ ਫੇਰ ਵੀ ਉਹ ਬਿਲਕੁਲ ਮੱਤੇ ਦੀ ਸਰਾਇ ਦੇ ਨੇੜੇ ਤੇੜੇ ਵੱਸਦੇ ਸਿੱਧੂਆਂ ਬਰਾੜਾਂ ਵਾਂਗੂ ਵਧੀਆ ਜ਼ਿੰਦਗੀ ਜੀਣ ਲਈ ਜੀਵਨੀ ਸ਼ਕਤੀ ਨਾਲ ਭਰਪੂਰ ਸਨ।

ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਦੇ ਪਿੰਡ ਮਾਂਗੋਵਾਲ ਵਿਚ ਬਾਬਾ ਫੇਰੂ ਦੇ ਪਿਤਾ ਗਹਿਣੂੰ ਮੱਲ ਅਤੇ ਦਾਦਾ ਸੂਰਜਮੱਲ ਰਹਿੰਦੇ ਸਨ। ਗਹਿਣੂੰ ਮੱਲ ਆਪਣੇ ਕਾਰੋਬਾਰ ਦੇ ਸਿਲਸਿਲੇ ਵਿਚ ਦੂਰ-ਦੂਰ ਜਾਇਆ ਕਰਦੇ ਸਨ ਅਤੇ ਇਹਨਾਂ ਦੂਰ ਦੁਰੇਡੇ ਸਥਾਨਾਂ ਵਿੱਚੋਂ ਮੱਤੇ ਦੀ ਸਰਾਇ ਵੀ ਉਹਨਾਂ ਦੀ ਇਕ ਠਾਹਰ ਸੀ। ਮੱਤੇ ਦੀ ਸਰਾਇ ਤੇ ਵਾਰੀ-ਵਾਰੀ ਦੇ ਗੇੜਿਆਂ ਨੇ ਉਸੇ ਪਿੰਡ ਵਿਚ ਉਹਨਾਂ ਦੇ ਵਿਆਹ ਦੇ

ਫੇਰਿਆਂ ਦਾ ਰੂਪ ਧਾਰ ਲਿਆ ਅਤੇ ਉਹਨਾਂ ਦੇ ਘਰ ਚਾਰ ਪੁੱਤਰਾਂ ਨੇ ਜਨਮ ਲਿਆ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਸਭ ਤੋਂ ਵੱਡੇ ਪੁੱਤਰ ਦਾ ਨਾਮ ਰਜਨੀ ਸੀ। ਉਸ ਤੋਂ ਬਾਅਦ ਗੁਰਯਾ ਮੱਲ, ਫੇਰੂ ਮੱਲ ਅਤੇ ਅਰਥੀ ਮੱਲ ਦਾ ਜਨਮ ਹੋਇਆ। ਫੇਰੂ ਮੱਲ ਦੇ ਮਾਮਿਆਂ ਨੇ ਉਸ ਨੂੰ ਮੱਤੇ ਦੀ ਸਰਾਇ ਲੈ ਆਂਦਾ ਅਤੇ ਉੱਥੇ ਹੀ ਪੜ੍ਹਾਇਆ। ਜਦੋਂ ਫੇਰੂਮੱਲ ਫਾਰਸੀ ਅਤੇ ਲੇਖਾਕਾਰੀ ਵਿਚ ਚੰਗੀ ਤਰ੍ਹਾਂ ਪੜ੍ਹਿਆ ਗੁੜ੍ਹਿਆ ਗਿਆ ਤਾਂ ਉਹਦਾ ਵਿਆਹ ਵੀ ਮਾਮਿਆਂ ਨੇ ਆਪਣੇ ਪਿੰਡ ਮੱਤੇ ਦੀ ਸਰਾਇ ਵਿਚ ਹੀ ਕਰ ਦਿੱਤਾ। ਉਸ ਦੀ ਪਤਨੀ ਦਾ ਨਾਂ ਸਭਰਾਈ ਸੀ। ਉਸ ਨੂੰ ਰਾਮੋ ਵੀ ਕਿਹਾ ਜਾਂਦਾ ਸੀ। 31 ਮਾਰਚ 1504 ਨੂੰ ਉਹਨਾਂ ਦੇ ਘਰ ਇਕ ਪੁੱਤਰ ਨੇ ਜਨਮ ਲਿਆ ਜਿਸ ਦਾ ਨਾਂ ਲਹਿਣਾ ਰੱਖਿਆ ਗਿਆ। ਬਾਬਾ ਫੇਰੂ ਸਾਊ ਅਤੇ ਖੁਲ੍ਹੇ ਸੁਭਾਅ ਵਾਲੇ ਤੇ ਸਾਧਾਂ ਸੰਤਾਂ ਦੀ ਸੇਵਾ ਕਰਨ ਵਾਲੇ ਵਿਅਕਤੀ ਸੀ। ਯੋਗ ਪੱਧਤੀ ਅਤੇ ਯੋਗ ਅਭਿਆਸ ਦੇ ਪ੍ਰਚਲਨ ਕਰਕੇ ਉਹਨੀਂ ਦਿਨੀਂ ਪਿੰਡਾਂ ਵਿਚ ਸ਼ੈਵਾਂ ਦੇ ਸ਼ਾਕਤ ਮਤ ਦਾ ਬੋਲਬਾਲਾ ਸੀ।

## ਸ਼ਾਕਤ ਕੌਣ ਹਨ

ਸ਼ਿਵ ਜੀ ਨੂੰ ਅਰਧਨਾਰੀਸ਼ਵਰ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ ਯਾਨੀ ਉਹਨਾਂ ਦੇ ਸਰੀਰ ਦਾ ਅੱਧਾ ਸੱਜਾ ਹਿੱਸਾ ਨਰ ਹੈ ਅਤੇ ਬਾਕੀ ਖੱਬਾ ਅੱਧਾ ਨਾਰੀ ਹੈ। ਨਰ ਹਿੱਸੇ ਨੂੰ ਸ਼ਿਵ ਅਤੇ ਮਾਦਾ ਹਿੱਸੇ ਨੂੰ ਸ਼ਕਤੀ ਕਿਹਾ ਜਾਂਦਾ ਹੈ। ਆਪਣੀ ਪੁਸਤਕ 'ਕ੍ਰਿਟੀਕਲ ਸਰਵੇ ਆਫ਼ ਇੰਡੀਅਨ ਫਿਲਾਸਫੀ' ਵਿਚ ਸੀ.ਡੀ. ਸ਼ਰਮਾ ਲਿਖਦਾ ਹੈ ਕਿ ਸ਼ਕਤੀ ਪੂਜਾ ਦਾ ਮੂਲ ਰਿਗਵੇਦ ਦੇ ਸਮੇਂ ਵਿਚ ਹੈ ਜਿਥੇ ਉਸ ਨੂੰ ਸਵਰਗ ਵਿਚ ਰਹਿੰਦਿਆਂ ਪ੍ਰਿਥਵੀ ਦਾ ਆਧਾਰ ਕਿਹਾ ਗਿਆ ਹੈ। ਕੇਨ ਉਪਨਿਸ਼ਦ ਵਿਚ ਵਰਣਤ ਸੋਨ-ਰੰਗੀ ਉਮਾ ਨੂੰ ਸ਼ੈਵਮਤ ਵਾਲੇ 'ਸ੍ਰਿਸ਼ਟੀ ਦੀ ਮਹਾਮਾਤਾ' ਕਹਿੰਦੇ ਹਨ। ਸ਼ੈਵ-ਮਤ ਵਾਲਿਆਂ ਨੇ ਉਸ ਨੂੰ ਸ਼ਿਵ ਜੀ ਦੀ ਅਰਧਾਂਗਨੀ ਬਣਾ ਦਿੱਤਾ ਅਤੇ ਉਸ ਦੀ ਉਸਤਤ ਕਿੰਨੇ ਹੀ ਪੁਰਾਣਾਂ ਵਿਚ ਲਿਖੀ ਗਈ ਹੈ। ਉਸ ਨੂੰ ਸ਼ਕਤੀ, ਦੇਵੀ, ਚੰਡੀ, ਚਮੁੰਡਾ, ਦੁਰਗਾ, ਉਮਾ, ਮਹਾ-ਮਾਇਆ ਵਰਗੇ ਅਨੇਕਾਂ ਨਾਵਾਂ ਨਾਲ ਜਾਣਿਆ ਜਾਂਦਾ ਹੈ। ਪ੍ਰਾਚੀਨ ਸਾਹਿੱਤ ਆਗਮਾਂ ਵਿਚ ਸ਼ਕਤੀ ਨੂੰ ਅਸਤਿੱਤਵ, ਗਿਆਨ ਅਤੇ ਬ੍ਰਹਮਾਨੰਦ ਦੀ ਸ਼ਕਤੀ ਮੰਨਿਆ ਗਿਆ ਹੈ ਜੋ ਇਹਨਾਂ ਤਿੰਨਾਂ ਨਾਲੋਂ ਅਭਿੰਨ ਹੈ। ਸ਼ਕਤੀ ਨੂੰ ਨਰ ਮਾਦਾ ਜਾਂ ਦੋਵਾਂ ਦੇ ਸਾਂਝੇ ਰੂਪ ਵਿਚ ਲਿਆ ਜਾ ਸਕਦਾ ਹੈ। ਤੰਤਰਾਂ ਵਿਚ ਸ਼ਿਵ ਵਿਸ਼ੁੱਧ ਅਤੇ ਅਨੰਤ ਬ੍ਰਹਮ ਰੂਪ ਹੈ ਜਦੋਂ ਕਿ ਮਾਇਆ ਹੀ ਉਸ ਨੂੰ ਸੀਮਤ ਕਰਕੇ ਗਿਆਨ, ਨਿਸ਼ਚੇ ਅਤੇ ਕਰਮ ਨਾਲ ਭਰਪੂਰ ਕਰਦੀ ਹੈ। ਸ਼ੰਕਰਾਚਾਰੀਆ 'ਸੌਂਦਰਯਲਹਿਰੀ' ਵਿਚ ਕਹਿੰਦੇ ਹਨ: 'ਸ਼ਕਤੀ ਦੇ ਨਾਲ ਮਿਲਕੇ ਸ਼ਿਵ ਰਚਨਹਾਰ ਹੋ ਜਾਂਦੇ ਹਨ ਵਰਨਾ ਉਹ ਹਿੱਲਣ ਜੋਗੇ ਵੀ ਨਹੀਂ।' ਸ਼ਕਤੀ ਤੋਂ ਬਿਨਾਂ ਸ਼ਿਵ ਕੇਵਲ ਸ਼ਵ (ਪ੍ਰਾਣਹੀਨ) ਹਨ। ਸ਼ਕਤੀ ਸ਼ਿਵ ਦੀ ਜਾਨ ਹੈ ਕਿਉਂਕਿ

ਉਹ ਉਸ ਦੀ ਪਤਨੀ ਹੈ ਅਤੇ ਸ਼ਾਕਤ ਯਾਨੀ ਸ਼ਕਤੀ ਦੇ ਭਗਤ ਸ਼ਕਤੀ ਵਿਚ ਸੂਖਮ ਅਤੇ ਸਥੂਲ ਸਮੁੱਚੇ ਸੰਸਾਰ ਦਾ ਵਾਸ ਮੰਨਦੇ ਹਨ। ਇਹ ਸ਼ਿਵ ਦੀ ਅਨਿੱਖੜਵੀਂ ਤਾਕਤ ਹੈ। ਸ਼ਕਤੀ ਦੇ ਭਗਤਾਂ ਲਈ ਮੰਤਰ ਅਤੇ ਤੰਤਰ ਪਵਿੱਤਰ ਅਤੇ ਦੈਵੀ ਹਨ। ਉਹ ਨਾਦਯੋਗ, ਕੁੰਡਲਿਨੀ ਜਾਗਰਣ ਅਤੇ ਛੇ ਚੱਕਰਾਂ (ਮੂਲਾਧਾਰ, ਸਵਾਧਿਸ਼ਠਾਨ, ਮਣੀਪੂਰ ਆਦਿ) ਨੂੰ ਵਿਨ੍ਹੰਣ ਵਰਗੀਆਂ ਗੱਲਾਂ ਦੀ ਮਹਿਮਾ ਕਰਦੇ ਹਨ ਅਤੇ ਅਭਿਆਸ ਵੀ ਕਰਦੇ ਹਨ।

ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਦੇ ਆਲੇ-ਦੁਆਲੇ ਦੇ ਧਾਰਮਿਕ ਮਾਹੌਲ ਨੂੰ ਸਮਝਣ ਲਈ ਸ਼ਕਤੀ ਪੂਜਕਾਂ ਦੇ ਧਾਰਮਿਕ ਕਿਰਿਆ-ਕਲਾਪਾਂ ਖ਼ਾਸ ਕਰਕੇ ਕੁੰਡਲਿਨੀ ਜਾਗਰਣ ਦਾ ਜ਼ਿਕਰ ਕਰਨਾ ਕੁਥਾਂ ਨਹੀਂ ਹੋਵੇਗਾ। ਸਰੀਰ ਦੇ ਛੇ ਚੱਕਰਾਂ ਦੀ ਵਿਆਖਿਆ ਕਰਦਿਆਂ ਤਾਂਤਰਿਕ ਸਾਹਿਤ ਦੱਸਦਾ ਹੈ ਕਿ ਰੀੜ੍ਹ ਦੀ ਹੱਡੀ ਦੇ ਹੇਠਲੇ ਸਿਰੇ ਤੇ ਇਕ ਸਵੈ-ਸਥਾਪਤ ਲਿੰਗ ਹੈ ਜੋ ਤ੍ਰਿਕੋਨਾਤਮਕ ਸਥਿਤੀ ਵਿਚ ਸਥਿਰ ਹੈ। ਕੁੰਡਲਿਨੀ ਬਾਰੇ ਕਿਹਾ ਜਾਂਦਾ ਹੈ ਕਿ ਇਹ ਥੱਲੇ ਵਲ ਨੂੰ ਮੂੰਹ ਕਰਕੇ ਸੁਪਤ-ਅਵਸਥਾ ਵਿਚ ਲਿੰਗ ਨੂੰ ਸਾਢੇ ਤਿੰਨ ਵਲ੍ਹੇਟੇ ਪਾ ਕੇ ਪਈ ਰਹਿੰਦੀ ਹੈ। ਇਸ ਕੁੰਡਲਿਨੀ ਬਾਰੇ ਕਿਹਾ ਜਾਂਦਾ ਹੈ ਕਿ ਇਸ ਦਾ ਜ਼ਿਕਰ ਹਰ ਉਸ ਵਿਅਕਤੀ ਨੇ ਕੀਤਾ ਹੈ ਜਿਸ ਨੇ ਵੀ ਯੋਗ ਦੇ ਅਧਿਐਨ ਅਤੇ ਅਭਿਆਸ ਨੂੰ ਡੂੰਘਾਈ ਨਾਲ ਅਪਣਾਇਆ ਹੈ। ਜ਼ਿਆਦਾਤਰ ਲੇਖਕ ਇਸ ਦੇ ਸਾਢੇ ਤਿੰਨ ਵਲ ਹੀ ਮੰਨਦੇ ਹਨ ਪਰ 'ਗੋਰਕਸ਼ ਸ਼ਤਕ' ਵਿਚ ਇਹਨਾਂ ਵਲ੍ਹੇਟਿਆਂ ਦੀ ਗਿਣਤੀ 8 ਦੱਸਦਿਆਂ ਕਿਹਾ ਗਿਆ ਹੈ ਕਿ ਕੁੰਡਲਿਨੀ ਉਸ ਸੱਪ ਵਾਂਗੂੰ ਸੁੱਤੀ ਰਹਿੰਦੀ ਹੈ ਜਿਸ ਦਾ ਫਣ ਉਸ ਦੇ ਵਲਾਂ ਵਿਚ ਹੀ ਲੁਕਿਆ ਹੋਵੇ। ਸਾਧਕ ਕੁੰਡਲਿਨੀ ਨੂੰ ਆਪਣੇ ਪ੍ਰਾਣ ਅਤੇ ਅਪਾਨ ਉਪਰ ਕਾਬੂ ਕਰ ਕੇ ਜਗਾਉਂਦਾ ਹੈ ਅਤੇ ਇਸ ਦੀ ਦਿਸ਼ਾ ਨੂੰ ਉਪਰ ਵੱਲ ਗਤੀਮਾਨ ਕਰ ਦਿੰਦਾ ਹੈ। ਫਿਰ ਕੁੰਡਲਿਨੀ ਉਪਰੋਕਤ ਚੱਕਰ ਮੂਲਾਧਾਰ ਸਵਾਧਿਸ਼ਠਾਨ ਆਦਿ ਨੂੰ ਚੀਰਦੀ ਹੋਈ ਸਿੱਖਰ ਤੇ ਸਹਸ੍ਰਾਰ ਤੱਕ ਜਾ ਪਹੁੰਚਦੀ ਹੈ ਅਤੇ ਸਾਧਕ ਗਗਨ ਮੰਡਲ ਵਿਚ ਸ਼ਿਵਲੋਕ ਨੂੰ ਪ੍ਰਾਪਤ ਹੁੰਦਾ ਹੈ। ਤਿਕੋਨਾਤਮਕ ਚੱਕਰ ਦੇ ਉਪਰ ਚਾਰ ਪੱਤੀਆਂ ਵਾਲਾ ਕਮਲ ਮੰਨਿਆ ਗਿਆ ਹੈ ਜਿਸ ਨੂੰ ਮੂਲਾਧਾਰ ਚੱਕਰ ਕਹਿੰਦੇ ਹਨ। ਇਸ ਤੋਂ ਉਪਰ ਧੁਨੀ ਦੇ ਕੋਲ ਛੇ ਪੱਤੀਆਂ ਵਾਲਾ ਕਮਲ ਹੈ ਜਿਸ ਨੂੰ ਸਵਾਧਿਸ਼ਠਾਨ ਚੱਕਰ ਕਿਹਾ ਜਾਂਦਾ ਹੈ। ਇਸ ਤੋਂ ਉਪਰ ਮਣੀਪੂਰ ਚੱਕਰ ਅਤੇ ਹੋਰ ਉਤਾਂਹ ਦਿਲ ਦੇ ਨੇੜੇ ਜਿਹੇ ਅਨਾਹਤ ਚੱਕਰ ਹੈ ਜੋ ਕ੍ਰਮਵਾਰ ਦੱਸ ਅਤੇ ਬਾਰਾਂ ਪੱਤੀਆਂ ਵਾਲੇ ਕਮਲ ਹਨ। ਗਲੇ ਦੇ ਕੋਲ ਵਿਸ਼ੁੱਧ ਚੱਕਰ ਮੰਨਿਆ ਜਾਂਦਾ ਹੈ ਅਤੇ ਹੋਰ ਉੱਤੇ ਦੋਵਾ ਭਰਵੱਟਿਆਂ ਦੇ ਵਿਚਾਲੇ ਆਗਿਆ ਚੱਕਰ (ਦੋ ਪਤੀਆਂ ਵਾਲਾ ਕਮਲ) ਹੈ। ਯੋਗ ਵਿੱਦਿਆ ਅਨੁਸਾਰ ਇਹਨਾਂ ਛੇਆਂ ਚੱਕਰਾਂ ਨੂੰ ਚੀਰਦੀ ਕੁੰਡਲਿਨੀ ਸਭ ਤੋਂ ਉਪਰਲੇ ਪੱਧਰ ਤੇ ਸੂਨਯ ਚੱਕਰ ਜਾਂ ਸਹਸ੍ਰਾਰ (ਹਜ਼ਾਰਾਂ ਪੱਤੀਆਂ ਵਾਲਾ)

ਜਾਂ ਸ਼ਿਵਲੋਕ ਵਿਚ ਪ੍ਰਵੇਸ਼ ਕਰਦੀ ਹੈ।

ਕੁੰਡਲਿਨੀ ਇਕ ਇਸਤਰੀ ਲਿੰਗ ਸ਼ਬਦ ਹੈ ਅਤੇ ਸ਼ਾਕਤ ਇਸ ਨੂੰ ਸ਼ਕਤੀ ਮੰਨਦੇ ਹਨ ਜੋ ਸ਼ਿਵ ਨਾਲ ਮਿਲਾਪ ਲਈ ਸਹਸ੍ਰਾਰ ਤੱਕ ਪਹੁੰਚਦੀ ਹੈ। ਸ਼ਿਵ ਅਤੇ ਸ਼ਕਤੀ ਦੀ ਉਪਮਾ ਕਾਰਨ ਔਰਤ ਅਤੇ ਮਰਦ ਦੀ ਕਾਮਖੇਡ ਦਾ ਵਿਚਾਰ ਉੱਭਰਨਾ ਕੋਈ ਗ਼ੈਰ-ਕੁਦਰਤੀ ਨਹੀਂ ਸੀ ਜਿਸ ਕਰ ਕੇ ਵਾਮਾਚਾਰ ਵਰਗੀਆਂ ਰੀਤਾਂ ਵਿਚ ਸਰਗਰਮ ਜਿਨਸੀ ਰਿਸ਼ਤੇ ਸ਼ਾਮਲ ਹੋ ਗਏ। ਇਹ ਵੀ ਅਸੰਭਵ ਨਹੀਂ ਕਿ ਸ਼ੁਰੂ-ਸ਼ੁਰੂ ਵਿਚ ਇਹੋ ਜਿਹੇ ਕੰਮਾਂ ਵਿਚ ਵੀ ਬਿੰਦੂ ਨੂੰ ਸਰੀਰ ਵਿਚ ਹੀ ਰਖਣਾ ਅਨੁਵਭਸ਼ੀਲ ਯੋਗੀਆਂ ਵਾਸਤੇ ਸੰਭਵ ਰਿਹਾ ਹੋਵੇਗਾ ਪਰ ਬਾਅਦ ਵਿਚ ਨਿਰਸੰਦੇਹ ਭੈਰਵੀ ਚੱਕਰਾਂ ਵਿਚ ਪੰਜ ਮਕਾਰਾਂ (ਮਦਿਰਾ, ਮਾਸ, ਮੈਥੁਨ, ਮਾਇਆ, ਮੁਦਰਾ ਆਦਿ) ਦੇ ਪ੍ਰਯੋਗ ਨੇ ਨਵੇਂ ਲੋਕਾਂ ਨੂੰ ਜ਼ਰੂਰ ਆਪਣੇ ਵੱਲ ਖਿੱਚਿਆ ਹੋਵੇਗਾ ਅਤੇ ਉਹ ਆਪਣੀ ਕਾਮ-ਤ੍ਰਿਸ਼ਨਾ ਪੂਰੀ ਕਰਨ ਲਈ ਇਸ ਮਤ ਦੇ ਸ਼ਰਧਾਲੂਆਂ ਦੀ ਸੰਖਿਆ ਵਧਾਉਣ ਦਾ ਸਬਬ ਬਣੇ ਹੋਣਗੇ। ਭੈਰਵੀ ਚੱਕਰ ਪੂਰਬੀ ਭਾਰਤ ਵਿਚ ਅਤੇ ਖ਼ਾਸ ਕਰਕੇ ਬਨਾਰਸ ਅਤੇ ਕਾਮਾਖਿਆ ਵਿਚ ਜ਼ਿਆਦਾ ਪ੍ਰਚੱਲਤ ਸਨ। ਕਾਮਾਖਿਆ ਤਾਂ ਬੜਾ ਮਸ਼ਹੂਰ ਸ਼ਕਤੀਪੀਠ ਸੀ। ਸ਼ਕਤੀ ਪੂਜਾ ਦੇ ਕੇਂਦਰ ਇਹ ਸ਼ਕਤੀਪੀਠ ਗਿਣਤੀ ਵਿਚ 51 ਸਨ ਅਤੇ ਇਹ ਭਾਰਤ ਦੇ ਕੋਨੇ ਕੋਨੇ ਵਿਚ ਫੈਲੇ ਹੋਏ ਸਨ। 'ਦੇਵੀ ਭਾਗਵਤ ਸਕੰਧ-7' ਦੇ 30 ਵੇਂ ਅਧਿਆਇ ਅਤੇ 'ਕਾਲਿਕਾ ਪੁਰਾਣ' ਵਿਚ ਇਹਨਾਂ ਸ਼ਕਤੀਪੀਠਾਂ ਬਾਰੇ ਇਕ ਘਟਨਾ ਦਾ ਜ਼ਿਕਰ ਆਉਂਦਾ ਹੈ। ਸ਼ਿਵ ਦੀ ਪਤਨੀ ਪਾਰਬਤੀ ਆਪਣੇ ਪਿਤਾ ਦਕਸ਼ ਨਾਲ ਇਸ ਗੱਲੋਂ ਨਾਰਾਜ਼ ਸੀ ਕਿ ਉਸ ਨੇ ਕਿਸੇ ਪੁਰਾਣੇ ਝਗੜੇ ਦਾ ਬਦਲਾ ਲੈਣ ਲਈ ਇਕ ਯੱਗ ਦਾ ਪ੍ਰਬੰਧ ਕੀਤਾ ਸੀ ਪਰ ਉਸ ਵਿਚ ਆਪਣੇ ਦਾਮਾਦ ਸ਼ਿਵ ਨੂੰ ਨਹੀਂ ਬੁਲਾਇਆ ਸੀ। ਆਪਣੇ ਆਪ ਨੂੰ ਬੇਇਜ਼ਤ ਅਨੁਭਵ ਕਰਕੇ ਉਹ ਆਪਣੇ ਪਿਤਾ ਕੋਲ ਆਈ ਅਤੇ ਯੱਗ ਦੇ ਅਗਨੀਕੁੰਡ ਵਿਚ ਛਾਲ ਮਾਰ ਕੇ ਆਪਣੇ ਜੀਵਨ ਦਾ ਅੰਤ ਕਰ ਲਿਆ। ਇਸ ਕਾਰਨ ਕ੍ਰੋਪ ਵਿਚ ਆ ਕੇ ਸ਼ਿਵ ਨੇ ਯੱਗ ਨੂੰ ਤਹਿਸਨਹਿਸ ਕਰ ਦਿੱਤਾ ਅਤੇ ਦਕਸ਼ ਦਾ ਸਿਰ ਲਾਹ ਦਿੱਤਾ। ਦੁੱਖ ਨਾਲ ਭਰੇ ਪੀਤੇ ਸ਼ਿਵ ਜੀ ਨੇ ਸਤੀ ਦੇ ਸ਼ਰੀਰ ਨੂੰ ਆਪਣੇ ਮੋਢੇ ਤੇ ਚੁੱਕਿਆ ਅਤੇ ਪੂਰੀ ਦੁਨੀਆ ਵਿਚ ਘੁੰਮਣ ਲਗ ਗਏ। ਦੇਵਤਿਆਂ ਨੇ ਵਿਸ਼ਨੂੰ ਨੂੰ ਬੇਨਤੀ ਕੀਤੀ ਕਿ ਉਹ ਸ਼ਿਵ ਨੂੰ ਸਤੀ ਦੇ ਸਰੀਰ ਤੋਂ ਵੱਖ ਕਰਨ। ਸੋ ਵਿਸ਼ਨੂੰ ਨੇ ਸੁਦਰਸ਼ਨ ਚੱਕਰ ਨਾਲ ਸਤੀ ਦੇ ਜਿਸਮ ਦੇ ਟੁਕੜੇ ਟੁਕੜੇ ਕਰ ਦਿੱਤੇ ਅਤੇ ਇਸ ਪ੍ਰਕਿਰਿਆ ਦੌਰਾਨ ਜਿੱਥੇ ਜਿੱਥੇ ਵੀ ਉਹ ਟੁਕੜੇ ਡਿਗੇ ਉਥੇ ਉਥੇ ਹੀ ਬਾਅਦ ਵਿਚ ਇਕ ਇੱਕ ਸ਼ਕਤੀਪੀਠ ਹੋਂਦ ਵਿਚ ਆ ਗਿਆ। ਜਵਾਲਾ ਮੁਖੀ ਵਾਲੇ ਥਾਂ ਤੇ ਸਤੀ ਦਾ ਮੂੰਹ ਅਤੇ ਜੀਭ ਡਿੱਗੇ ਦੱਸੇ ਜਾਂਦੇ ਹਨ। ਅੱਖਾਂ ਨੈਣਾ ਦੇਵੀ ਵਾਲੀ ਥਾਂ ਤੇ ਡਿਗੀਆਂ ਅਤੇ ਇਸ ਤਰ੍ਹਾਂ ਉੱਤਰ, ਪੂਰਬ, ਦੱਖਣ, ਪੱਛਮ ਦੇ 51 ਸਥਾਨ ਸ਼ਕਤੀਪੀਠ

ਜਾਂ ਦੇਵੀ ਪੀਠ ਦੇ ਨਾਂ ਨਾਲ ਜਾਣੇ ਜਾਂਦੇ ਹਨ।

ਭਾਈ ਫੇਰੂ ਨਾ ਸਿਰਫ ਦੇਵਤਾ ਪੁਰਸ਼ ਸੀ ਬਲਕਿ ਉਸ ਦਾ ਆਚਰਣ ਵੀ ਬਹੁਤ ਪਾਕੀਜਗੀ ਵਾਲਾ ਸੀ। ਉਹ ਲੋੜਵੰਦ ਦੀ ਖੁੱਲ੍ਹੇ ਦਿਲ ਨਾਲ ਮੱਦਦ ਕਰਦਾ ਸੀ। ਉਹ ਜਵਾਲਾਮੁਖੀ ਦੇਵੀ ਦਾ ਅਨਿੰਨ ਭਗਤ ਸੀ ਅਤੇ ਹਰ ਸਾਲ ਉਹ ਇਸ ਸ਼ਕਤੀਪੀਠ ਦੀ ਯਾਤਰਾ ਲਈ ਸ਼ਰਧਾਲੂਆਂ ਨੂੰ ਇੱਕਤਰ ਕਰਨ ਦਾ ਇੰਤਜ਼ਾਮ ਕਰਦਾ ਸੀ ਅਤੇ ਉਹਨਾਂ ਦੀ ਅਗਵਾਈ ਵੀ ਕਰਦਾ ਸੀ। ਇਹ ਸਾਰੇ ਭਗਤ ਦੇਵੀ ਦੀ ਮਹਿਮਾ ਗਾਉਂਦੇ ਜਵਾਲਾਮੁਖੀ ਪੁੱਜਦੇ ਸਨ।

ਇਕ ਵਾਰ ਕਾਰੋਬਾਰ ਵਿਚ ਭਾਰੀ ਘਾਟਾ ਪੈ ਜਾਣ ਕਾਰਨ ਭਾਈ ਫੇਰੂ ਨੇ ਚੌਧਰੀ ਤਖ਼ਤ ਮੱਲ ਦੀ ਨੌਕਰੀ ਕਰ ਲਈ ਜਿਹੜਾ ਉਸ ਇਲਾਕੇ ਦਾ ਮੁਖੀ ਸੀ ਅਤੇ ਭਾਈ ਕਾਹਨ ਸਿੰਘ ਨਾਭਾ ਦੇ 'ਮਹਾਨਕੋਸ਼' ਅਨੁਸਾਰ ਉਹ ਫਿਰੋਜ਼ਪੁਰ ਦੇ ਪ੍ਰਸ਼ਾਸਕ ਦਾ ਖ਼ਜ਼ਾਨਚੀ ਸੀ। ਸਾਲ 1519 ਵਿਚ ਤਖਤ ਮੱਲ ਤੇ ਭਾਈ ਫੇਰੂ ਦਰਮਿਆਨ ਕਿਸੇ ਹਿਸਾਬ ਕਿਤਾਬ ਦੇ ਕਾਰਨ ਮਤਭੇਦ ਪੈਦਾ ਹੋ ਗਏ ਅਤੇ ਭਾਈ ਫੇਰੂ ਨੇ ਨੌਕਰੀ ਛੱਡ ਦਿੱਤੀ। ਤਖ਼ਤ ਮੱਲ ਦੀ ਲੜਕੀ ਭਾਈ ਫੇਰੂ ਨੂੰ ਹਮੇਸ਼ਾ ਭਰਾਵਾਂ ਵਾਂਗੂੰ ਮੰਨਦੀ ਸੀ ਪਰ ਤਖ਼ਤ ਮੱਲ ਅਤੇ ਭਾਈ ਫੇਰੂ ਦੇ ਆਪਸੀ ਮਤਭੇਦਾਂ ਨੂੰ ਖ਼ਤਮ ਕਰਨ ਸੰਬੰਧੀ ਉਸ ਦੀਆਂ ਕੋਸ਼ਿਸ਼ਾਂ ਵੀ ਬੇਕਾਰ ਗਈਆਂ। ਹਿਸਾਬ ਕਿਤਾਬ ਠੀਕ ਹੋ ਗਿਆ ਕਿਉਂਕਿ ਜੋੜ ਘਟਾਉ ਵਿਚ ਹੋਈ ਗ਼ਲਤੀ ਲੱਭ ਲਈ ਗਈ ਸੀ ਪਰ ਭਾਈ ਫੇਰੂ ਨੇ ਇਹੋ ਠੀਕ ਸਮਝਿਆ ਕਿ ਆਪਣਾ ਹੀ ਕਾਰੋਬਾਰ ਸ਼ੁਰੂ ਕੀਤਾ ਜਾਵੇ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਭਾਰਤ ਦੇ ਮੈਦਾਨੀ ਇਲਾਕਿਆਂ ਵਿਚ ਬਾਬਰ ਦੇ ਇਕ ਹਮਲੇ ਦੌਰਾਨ, ਮੱਤੇ ਦੀ ਸਰਾਇ ਪਿੰਡ ਨੂੰ ਧਾੜਵੀਆਂ ਦਵਾਰਾ ਲੁੱਟ ਲਿਆ ਗਿਆ। ਫੇਰੂ ਮੱਲ ਪਰਿਵਾਰ ਸਮੇਤ ਪਿੰਡ ਛੱਡ ਗਿਆ ਅਤੇ ਥੋੜ੍ਹੀ ਦੇਰ ਹਰੀਕੇ ਠਹਿਰਨ ਉਪਰੰਤ ਉਹ ਖਡੂਰ ਚਲਾ ਗਿਆ। ਜਿਸ ਨੂੰ ਅੱਜ ਕਲ੍ਹ ਖਡੂਰ ਸਾਹਿਬ ਕਹਿੰਦੇ ਹਨ। ਜਿਵੇਂ ਉੱਪਰ ਦੱਸਿਆ ਜਾ ਚੁੱਕਾ ਹੈ ਫੇਰੂ ਦੇ ਪਹਿਲੇ ਮਾਲਕ ਦੀ ਲੜਕੀ ਅਤੇ ਗੁਰੂ ਨਾਨਕ ਦੀ ਸ਼ਰਧਾਲੂ ਮਾਈ ਸਭਰਾਈ, ਉਸ ਨੂੰ ਭਾਈਆਂ ਵਾਗੂੰ ਮੰਨਦੀ ਸੀ। ਲਿਹਾਜ਼ਾ ਉਸ ਨੇ ਭਾਈ ਫੇਰੂ ਦੇ ਉੱਥੇ ਵੱਸ ਜਾਣ ਵਿਚ ਮਦਦ ਕੀਤੀ। ਇਥੇ 1526 ਈ. ਵਿਚ ਭਾਈ ਫੇਰੂ ਦਾ ਦਿਹਾਂਤ ਹੋ ਗਿਆ।

31 ਮਾਰਚ 1504 ਈ. ਨੂੰ ਸਰਾਇ ਨਾਂਗਾ ਵਿਚ ਜਨਮਿਆ ਭਾਈ ਫੇਰੂ ਦਾ ਇਕਲੌਤਾ ਪੁੱਤਰ ਲਹਿਣਾ, ਜਨਵਰੀ 1520 ਵਿਚ ਦੇਵੀ ਚੰਦ ਦੀ ਧੀ ਖੀਵੀ ਨਾਲ ਵਿਆਹਿਆ ਗਿਆ ਸੀ। ਦੇਵੀ ਚੰਦ ਅੰਮ੍ਰਿਤਸਰ ਜ਼ਿਲੇ ਦੇ ਖਡੂਰ ਨੇੜਲੇ ਪਿੰਡ ਸੰਘਰ ਦਾ ਮਰਵਾਹਾ ਖੱਤਰੀ ਸੀ। ਭਾਈ ਲਹਿਣਾ ਦੇ ਘਰ ਦੋ ਪੁੱਤਰਾਂ ਦਾਸ ਅਤੇ ਦਾਤ ਦੇ ਜਨਮ ਲਿਆ ਜੋ ਬਾਅਦ ਵਿਚ ਦਾਸੂ ਅਤੇ ਦਾਤੂ ਦੇ ਨਾਂ ਨਾਲ ਮਸ਼ਹੂਰ ਹੋਏ। ਅਮਰੋ ਅਤੇ ਅਨੋਖੀ ਭਾਈ ਲਹਿਣਾ ਦੀਆਂ ਦੋ ਧੀਆਂ ਸਨ। ਥੋੜ੍ਹੇ ਸਮੇਂ ਵਿਚ

ਹੀ ਭਾਈ ਲਹਿਣਾ ਦੀ ਪ੍ਰਸਿੱਧੀ ਖ਼ੂਬ ਫੈਲ ਗਈ। 'ਦੀ ਐਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' ਵਿਚ ਲਿਖਿਆ ਹੈ, "ਪੁਰਾਤਨ ਪਰੰਪਰਾ ਦੀਆਂ ਜਨਮ ਸਾਖੀਆਂ ਲਹਿਣਾ ਨੂੰ ਖਡੂਰ ਦਾ ਇਕ ਪੁਜਾਰੀ ਦੱਸਦੀਆਂ ਹਨ। ਸਿਰਫ਼ ਇਕ ਨੂੰ ਛੱਡ ਕੇ ਸਾਰੇ ਖਡੂਰ ਵਾਸੀ ਦੁਰਗਾ ਨੂੰ ਪੂਜਦੇ ਸਨ ਅਤੇ ਲਹਿਣਾ ਦੇਵੀ ਦੀ ਪੂਜਾ ਦੇ ਪੁਜਾਰੀ ਦੇ ਤੌਰ ਤੇ ਕੰਮ ਕਰਦਾ ਸੀ। ਇਹ ਦੇਵੀ ਪੂਜਾ ਕਿਹੋ ਜਿਹੀ ਹੁੰਦੀ ਸੀ, ਅਸੀਂ ਪਹਿਲਾਂ ਹੀ ਪੜ੍ਹ ਚੁੱਕੇ ਹਾਂ। ਇਹ ਦੇਵੀ ਪੂਜਕ ਹੀ ਸ਼ਾਕਤ ਕਹਾਉਂਦੇ ਸਨ। ਸਪਸ਼ਟ ਹੈ ਕਿ ਆਪਣੇ ਪਿਤਾ ਵਾਗੂੰ ਲਹਿਣਾ ਵੀ ਇਹਨਾਂ ਦੇਵੀ ਦੇ ਪੁਜਾਰੀਆਂ ਵਿੱਚੋਂ ਅਹਿਮ ਹੋਵੇਗਾ ਜਿਹੜੇ ਕਿਸੇ ਵੀ ਸਮੱਸਿਆ ਸਬੰਧੀ ਲਹਿਣਾ ਤੋਂ ਅਗਵਾਈ ਲੈਂਦੇ ਹੋਣਗੇ।

'ਦਿ ਸਿੱਖ ਰਿਲਿਜਨ' ਵਿਚ ਐਮ. ਏ. ਮੈਕਾਲਿਫ਼ ਕਹਿੰਦਾ ਹੈ ਕਿ ਖਡੂਰ ਵਿਚ ਜੋਧ ਨਾਂ ਦਾ ਇਕ ਸਿੱਖ ਰਹਿੰਦਾ ਸੀ ਜਿਹੜਾ ਰੋਜ਼ਾਨਾ ਦਿਨ ਚੜ੍ਹਨ ਤੋਂ ਤਿੰਨ ਘੰਟੇ ਪਹਿਲਾਂ ਉੱਠਦਾ ਸੀ ਅਤੇ 'ਜਪੁਜੀ' ਅਤੇ 'ਆਸਾ ਦੀ ਵਾਰ' ਦਾ ਪਾਠ ਕਰਦਾ ਸੀ। ਇਕ ਸੁਹਾਵਣੀ ਰਾਤ ਜਦੋਂ ਪੱਛੋਂ ਦੀ ਹਵਾ ਤਪਦੇ ਵਾਯੂਮੰਡਲ ਨੂੰ ਠਾਰ ਰਹੀ ਸੀ ਲਹਿਣਾ ਨੂੰ ਇਕ ਆਵਾਜ਼ ਸੁਣਾਈ ਦਿੱਤੀ ਜਿਸ ਦੇ ਗਾਇਨ ਨੂੰ ਸੁਣ ਕੇ ਉਸਦੇ ਜਜ਼ਬਾਤ ਜਾਗ ਉਠੇ। ਗਾਇਨ ਕੀਤੀਆਂ ਜਾ ਰਹੀਆਂ ਪੰਗਤੀਆਂ ਇਹ ਸਨ-

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ॥<br>
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥<br>
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥<br>
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥<br>
**ਕਿਛੁ** ਲਾਹੇ ਉਪਰਿ ਘਾਲੀਐ॥੨੧॥ (ਪੰਨਾ 474)

ਜਿਉਂ ਹੀ ਲਹਿਣਾ ਨੇ ਹੋਰ ਧਿਆਨ ਨਾਲ ਇਸ ਬਾਣੀ ਨੂੰ ਸੁਣਿਆ ਉਸਦੇ ਮਨ ਨੂੰ ਸ਼ਾਂਤੀ ਜਿਹੀ ਮਿਲੀ। ਦਿਨ ਚੜ੍ਹੇ ਉਸ ਨੇ ਜੋਧ ਨੂੰ ਪੁੱਛਿਆ ਕਿ ਇਹ ਦਿਲ ਨੂੰ ਹਲੂਣ ਦੇਣ ਵਾਲਾ ਸ਼ਬਦ ਕਿਸ ਦੀ ਰਚਨਾ ਹੈ। ਜੋਧ ਨੇ ਉਸ ਨੂੰ ਚੰਗੀ ਤਰ੍ਹਾਂ ਸਮਝਾਇਆ ਕਿ ਇਹ ਰਚਨਾ ਉਸ ਦੇ ਗੁਰੂ, ਬਾਬੇ ਨਾਨਕ ਦੀ ਹੈ ਜੋ ਉਹਨੀਂ ਦਿਨੀਂ ਰਾਵੀ ਦੇ ਕਿਨਾਰੇ ਕਰਤਾਰਪੁਰ ਵਿਖੇ ਰਹਿੰਦੇ ਸਨ। ਲਹਿਣੇ ਦੇ ਮਨ ਵਿਚ ਸ਼ਰਧਾ ਦਾ ਭਾਵ ਉਮੜਿਆ। ਜੋਧ ਦੀਆਂ ਗੱਲਾਂ ਸੁਣ ਕੇ ਉਸਦੇ ਮਨ ਅੰਦਰ ਗੁਰੂ ਜੀ ਦੇ ਦਰਸ਼ਨਾਂ ਦੀ ਸਿੱਕ ਅੰਗੜਾਈਆਂ ਲੈਣ ਲੱਗੀ ਅਤੇ ਉਹ ਗੁਰੂ ਜੀ ਦੇ ਦੀਦਾਰ ਲਈ ਇੰਜ ਵਿਆਕੁਲ ਹੋ ਉਠਿਆ ਜਿਵੇਂ ਚਕੋਰ ਚੰਦਰਮਾ ਦੇ ਦਰਸ਼ਨਾਂ ਨੂੰ ਤਰਸਦਾ ਹੈ।

ਸਾਲਾਨਾ ਪਰੰਪਰਾ ਮੁਜਬ ਲਹਿਣੇ ਨੇ ਜਵਾਲਾਮੁਖੀ ਦੀ ਯਾਤਰਾ ਲਈ 'ਸੰਗ' ਤਿਆਰ ਕੀਤਾ ਪਰ ਕਿਉਂਕਿ ਉਸ ਦੇ ਦਿਲ ਦੇ ਤਾਰ ਤਾਂ ਉਪਰੋਕਤ ਸ਼ਬਦ ਨਾਲ ਝੁਨਝਨਾ ਰਹੇ ਸਨ ਉਸ ਨੇ ਇਸ ਵਾਰ ਸਾਥੀ ਸ਼ਰਧਾਲੂਆਂ ਨੂੰ ਥੋੜ੍ਹੇ ਚਿਰ ਲਈ

ਕਰਤਾਰਪੁਰ ਪੜਾਅ ਕਰਨ ਲਈ ਪ੍ਰੇਰਿਆ। ਲਹਿਣੇ ਨੇ ਉਹਨਾਂ ਨੂੰ ਦੱਸਿਆ ਕਿ ਇਸ ਵਾਰ ਗੁਰੂ ਨਾਨਕ ਦੇ ਦਰਸ਼ਨ ਕਰਕੇ ਉਹ ਇਕੋ ਤੀਰਥ ਯਾਤਰਾ ਵਿਚ ਦੋ ਪੁੰਨ ਖਟਣਗੇ। ਲਹਿਣਾ ਦੀ ਸਲਾਹ ਸਾਰਿਆਂ ਨੇ ਮੰਨ ਲਈ ਅਤੇ ਇੰਜ ਲਹਿਣਾ ਗੁਰੂ ਜੀ ਦੇ ਦਰਸ਼ਨ ਕਰ ਸਕਿਆ। ਹੋਇਆ ਇਉਂ ਕਿ ਦਰਿਆ ਪਾਰ ਕਰਕੇ ਲਹਿਣਾ ਨੇ ਸ਼ਰਧਾਲੂਆਂ ਨੂੰ ਇਕ ਜਗ੍ਹਾ ਰੁਕਣ ਲਈ ਕਿਹਾ ਅਤੇ ਆਪ ਉਹ ਘੋੜੀ ਤੇ ਚੜ੍ਹ ਕੇ ਗੁਰੂ ਨਾਨਕ ਦੇਵ ਦੇ ਦਰਸ਼ਨਾਂ ਨੂੰ ਚਲਾ ਗਿਆ। 'ਮਹਿਮਾ ਪ੍ਰਕਾਸ਼' ਵਿਚ ਲਿਖਿਆ ਹੈ ਕਿ ਰਸਤੇ ਵਿਚ ਉਸ ਨੂੰ ਇਕ ਬਜ਼ੁਰਗ ਮਿਲਿਆ ਜਿਸ ਤੋਂ ਉਸ ਨੇ ਗੁਰੂ ਨਾਨਕ ਦੇ ਘਰ ਦਾ ਰਸਤਾ ਪੁੱਛਿਆ।

"ਹੇ ਭੱਦਰ ਪੁਰਸ਼!" ਉਸ ਵਿਅਕਤੀ ਨੇ ਕਿਹਾ, "ਮੇਰੇ ਪਿੱਛੇ ਆ ਜਾਉ। ਮੈਂ ਤੁਹਾਨੂੰ ਤੁਹਾਡੀ ਮੰਜ਼ਲ ਤੇ ਲੈ ਜਾਵਾਂਗਾ।"

ਘਰ ਜਾਣ ਦੀ ਬਜਾਇ ਉਹ ਲਹਿਣਾ ਨੂੰ ਧਰਮਸਾਲ ਵਿਚ ਲੈ ਗਿਆ ਜੋ ਗੁਰਦੁਆਰੇ ਦਾ ਮੁੱਢਲਾ ਰੂਪ ਸੀ ਅਤੇ ਕਿਹਾ, "ਘੋੜੇ ਨੂੰ ਇਸ ਕਿੱਲੀ ਨਾਲ ਬੰਨ੍ਹ ਦਿਉ ਅਤੇ ਅੰਦਰ ਆ ਜਾਉ।" ਅੰਦਰ ਕੀਰਤਨ ਚੱਲ ਰਿਹਾ ਸੀ। ਹਲੀਮੀ ਨਾਲ ਸਿਰ ਝੁਕਾ ਕੇ ਲਹਿਣਾ ਨੇ ਗੁਰੂ ਨਾਨਕ ਨੂੰ ਪ੍ਰਣਾਮ ਕੀਤਾ। ਗੁਰੂ ਨਾਨਕ ਨੇ ਆਪਣਾ ਹੱਥ ਉਸ ਦੇ ਸਿਰ ਉਪਰ ਰੱਖ ਦਿੱਤਾ। ਲਹਿਣਾ ਨਿਹਾਲ ਹੋਇਆ ਪਰ ਜਦੋਂ ਉਸ ਨੇ ਉਤਾਂਹ ਦੇਖਿਆ ਤਾਂ ਕੀ ਦੇਖਦਾ ਹੈ ਕਿ ਇਹ ਤਾਂ ਉਹੋ ਵਿਅਕਤੀ ਹੈ ਜਿਸ ਨੇ ਘੋੜੀ ਦੀਆਂ ਵਾਗਾਂ ਫੜ ਕੇ ਉਸ ਨੂੰ ਇਸ ਥਾਂ ਤੇ ਲਿਆਂਦਾ ਸੀ। ਲਹਿਣਾ ਸ਼ਰਮਸਾਰ ਜਿਹਾ ਹੋ ਗਿਆ। ਉਸ ਨੂੰ ਇਸ ਮਨੋਸਥਿਤੀ 'ਚੋਂ ਕੱਢਣ ਲਈ ਗੁਰੂ ਨਾਨਕ ਨੇ ਉਸ ਨੂੰ ਉਸ ਦਾ ਨਾਂ ਪੁੱਛਿਆ। "ਲਹਿਣਾ", ਉਸ ਦਾ ਸੰਖੇਪ ਜਿਹਾ ਜਵਾਬ ਸੀ।

"ਵਾਹ! ਲਹਿਣੇਦਾਰ ਤਾਂ ਅਸਾਮੀ ਤੋਂ ਆਪਣੇ ਪੈਸੇ ਉਗਰਾਹੁਣ ਲਈ ਹਮੇਸ਼ਾ ਘੋੜੀ ਤੇ ਚੜ੍ਹ ਕੇ ਹੀ ਆਉਂਦਾ ਹੈ। ਸੋ ਭਾਈ ਲਹਿਣਿਆ! ਤੂੰ ਲੈਣਦਾਰ ਅਤੇ ਮੈਂ ਤੇਰਾ ਦੇਣਦਾਰ ਹਾਂ।"

ਭੱਟ ਕਲਸਹਾਰ ਗੁਰੂ ਅੰਗਦ ਦੇਵ (ਉਸ ਸਮੇਂ ਲਹਿਣਾ) ਦੀ ਉਸਤਤ ਵਿਚ ਇਸ ਸਥਿਤੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ (1391) ਆਪਣੇ ਪਹਿਲੇ ਸਵੱਯੇ ਵਿਚ ਬਿਆਨ ਕਰਦਾ ਹੈ, "ਧੰਨ ਹੈ ਗੁਰੂ ਨਾਨਕ ਜਿਸ ਨੇ ਆਪਣਾ ਹੱਥ ਤੇਰੇ ਮੱਥੇ ਉਪਰ ਰੱਖਿਆ। ਜਿਉਂ ਹੀ ਮਸਤਕ ਉਪਰ ਹੱਥ ਰੱਖਿਆ ਗਿਆ ਅੰਮ੍ਰਿਤਧਾਰਾ ਵਹਿ ਤੁਰੀ ਜਿਸ ਵਿਚ ਫ਼ਰਿਸ਼ਤੇ, ਇਨਸਾਨ ਅਤੇ ਸਾਧੂ ਸੰਤ ਨਹਾ ਉਠੇ .... ਗੁਰੂ (ਨਾਨਕ) ਦੇ ਦਰਵਾਜ਼ੇ ਤੇ ਆ ਕੇ ਤੂੰ ਜੱਗ ਜਿੱਤ ਲਿਐ ਅਤੇ (ਦੇਵੀ ਪੂਜਾ ਤਿਆਗ ਕੇ) ਨਿਰਾਕਾਰ ਪ੍ਰਭੂ ਦੀ ਸ਼ਰਨ ਵਿਚ ਆ ਗਿਐਂ। ਤੂੰ ਆਪਣੇ ਅੰਤਰਮਨ ਦਾ ਸਵਾਮੀ

ਬਣ ਗਿਆ ਹੈਂ ਅਤੇ ਤੂੰ ਪੰਜਾਂ ਵਿਕਾਰਾਂ ਤੇ ਕਾਬੂ ਪਾ ਲਿਐ।"

ਗੁਰੂ ਨਾਨਕ ਨਾਲ ਇਸ ਪਹਿਲੀ ਰਸਮੀ ਮਿਲਣੀ ਨੇ ਅਜਿਹਾ ਪ੍ਰਭਾਵ ਪਾਇਆ ਕਿ ਗੁਰੂ ਜੀ ਦੇ ਬਚਨਾਂ ਦੇ ਅਸਰ ਹੇਠ ਉਸ ਨੇ ਘੁੰਗਰੂ ਵਗਾਹ ਮਾਰੇ ਜਿਨ੍ਹਾਂ ਨੂੰ ਬੰਨ੍ਹ ਕੇ ਉਹ ਜਵਾਲਾਮੁਖੀ ਵਿਖੇ ਦੇਵੀ ਅੱਗੇ ਨੱਚਿਆ ਕਰਦਾ ਸੀ। ਉਸ ਨੇ ਗੁਰੂ ਦੇ ਮਿਲਾਪ ਵਿਚ ਆਪਣੀ ਖੁਸ਼ਕਿਸਮਤੀ ਲਈ ਆਪਣੇ ਆਪ ਨੂੰ ਧੰਨ ਸਮਝਦੇ ਹੋਏ ਆਪਣੇ ਸਾਥੀਆਂ ਨੂੰ ਕਹਿ ਦਿੱਤਾ ਕਿ ਹੁਣ ਮੇਰਾ ਦੇਵੀ ਦੇ ਮੰਦਰ ਵਿਚ ਜਾ ਕੇ ਪਾਠ ਪੂਜਾ ਕਰਨ ਨੂੰ ਮਨ ਨਹੀਂ ਕਰਦਾ। ਉਸ ਦੇ ਸੰਗੀ ਸਾਥੀ ਤਾਂ ਪਹਿਲਾਂ ਹੀ ਉਸ ਤੇ ਖਫ਼ਾ ਸਨ ਕਿ ਉਹ ਥੋੜ੍ਹੀ ਦੇਰ ਲਈ ਕਹਿ ਕੇ ਗੁਰੂ ਨਾਨਕ ਨੂੰ ਮਿਲਣ ਗਿਆ ਬਹੁਤ ਚਿਰ ਲਾ ਆਇਆ ਸੀ ਅਤੇ ਉਹਨਾਂ ਨੂੰ ਸੁੱਕਣੇ ਪਾ ਗਿਆ ਸੀ। ਉਹ ਸਾਰੇ ਉਹਦੀ ਰਾਹ ਦੇਖ ਰਹੇ ਸਨ ਕਿ ਕਦੋਂ ਲਹਿਣਾ ਆਵੇ ਅਤੇ ਉਹ ਆਪਣੀ ਯਾਤਰਾ ਮੁੜ ਸ਼ੁਰੂ ਕਰਨ। ਫਿਰ ਵੀ ਲਹਿਣੇ ਦੀਆਂ ਗੱਲਾ ਸੁਣ ਕੇ ਅਤੇ ਉਹਦਾ ਬਦਲਿਆ ਰਓਂ ਦੇਖ ਕੇ ਸਾਥੀਆਂ ਨੇ ਉਸ ਨੂੰ ਯਾਤਰਾ ਜਾਰੀ ਰੱਖਣ ਲਈ ਬਹੁਤ ਮਨਾਇਆ ਪਰ ਉਹ ਟੱਸ ਤੋਂ ਮੱਸ ਨਾ ਹੋਇਆ। ਮੈਕਾਲਿਫ਼ ਦੀ ਪੁਸਤਕ 'ਸਿੱਖ ਰਿਲਿਜਨ' ਅਨੁਸਾਰ ਉਹਨਾਂ ਕਿਹਾ ਕਿ ਉਹ ਉਹਨਾਂ ਦੇ 'ਸੰਗ' ਦਾ ਲੀਡਰ ਹੋ ਕੇ ਇਸ ਤਰ੍ਹਾਂ ਉਹਨਾਂ ਨੂੰ ਅਜਨਬੀ ਦੇਸ਼ ਵਿਚ ਸੜਕ ਤੇ ਕਿਉਂ ਛੱਡ ਰਿਹਾ ਹੈ? ਉਹਨਾਂ ਨੇ ਉਸ ਨੂੰ ਇਹ ਕਹਿ ਕੇ ਵੀ ਡਰਾਉਣ ਦੀ ਕੋਸ਼ਿਸ਼ ਕੀਤੀ ਕਿ ਗਰੰਥਾਂ ਵਿਚ ਲਿਖਿਆ ਹੈ ਕਿ ਜਿਹੜਾ ਵੀ ਦਾਨੀ, ਵਰਤਧਾਰੀ ਅਤੇ ਪ੍ਰਾਸਚਿਤ ਕਰਤਾ ਤੀਰਥ ਯਾਤਰੀਆਂ ਦੇ ਰਾਹ 'ਚ ਰੋੜਾ ਬਣੇ, ਸੁਸਤੀ ਜਾਂ ਥਕਾਵਟ ਦੇ ਡਰੋਂ ਦੁਰਗਾ ਮਾਂ ਦੀ ਪੂਜਾ ਨਾ ਕਰੇ, ਸੁੱਖਣਾ ਸੁੱਖ ਕੇ ਪੂਰ ਨਾ ਚੜ੍ਹਾਵੇ, ਉਹ ਮਹਾਪਾਪੀ ਹੈ ਅਤੇ ਉਸ ਦਾ ਧਨ ਨਸ਼ਟ ਹੋ ਜਾਵੇਗਾ ਅਤੇ ਪੁੱਤ ਮਰ ਜਾਣਗੇ। ਲਹਿਣਾ ਨੇ ਸ਼ਾਂਤੀ ਨਾਲ ਜਵਾਬ ਦਿੱਤਾ ਕਿ ਉਹ ਹਰ ਮੁਸੀਬਤ ਸਹਿਣ ਨੂੰ ਤਿਆਰ ਹੈ ਪਰ ਉਹ ਆਪਣੇ ਸੱਚੇ-ਗੁਰੂ ਨੂੰ ਨਹੀਂ ਛੱਡੇਗਾ। ਉਸ ਨੂੰ ਅਜਿਹੀ ਮਨ ਦੀ ਸ਼ਾਂਤੀ ਮਿਲੀ ਕਿ ਉਸ ਨੇ ਕਿਹਾ ਕਿ ਦੇਵੀ ਦੀ ਪੂਜਾ ਤੋਂ ਜੋ ਲਾਭ ਮੈਨੂੰ ਹੋ ਸਕਦਾ ਸੀ ਉਹ ਮੈਨੂੰ ਏਥੇ ਹੀ ਹੋ ਗਿਆ ਹੈ। ਫੇਰ ਉਸ ਨੇ ਆਪਣੀ ਤੀਰਥ ਯਾਤਰਾ ਅਧਵਾਟੇ ਛੱਡਣ ਦਾ ਫੈਸਲਾ ਕਰ ਲਿਆ ਅਤੇ ਗੁਰੂ ਨਾਲ ਹੀ ਰਹਿਣ ਦਾ ਨਿਸ਼ਚਾ ਕਰ ਲਿਆ'। ਡਾ. ਤਾਰਨ ਸਿੰਘ ਅਨੁਸਾਰ ਭਾਈ ਲਹਿਣਾ ਗੁਰੂ ਜੀ ਨੂੰ 1532 ਵਿਚ ਮਿਲਿਆ ਅਤੇ ਉਹ ਜਵਾਲਾਮੁਖੀ ਦੀ ਯਾਤਰਾ ਲਈ ਅੱਗੇ ਨਾ ਵਧ ਸਕਿਆ ਜਿਹੜੀ ਦੁਰਗਾਦੇਵੀ ਦੇ ਭਗਤਾਂ ਦੀ ਸ਼ਕਤੀਪੀਠ ਸੀ।

ਇੱਥੋਂ ਲਹਿਣਾ ਦੀ ਜ਼ਿੰਦਗੀ ਦਾ ਦੂਸਰਾ ਦੌਰ ਸ਼ੁਰੂ ਹੁੰਦਾ ਹੈ। ਹਾਲੇ ਬਹੁਤ ਸਾਰੀ ਅਜ਼ਮਾਇਸ਼ੀ ਪਰਖ ਹੋਣੀ ਬਾਕੀ ਸੀ ਜਿਸ ਵਿੱਚੋਂ, ਜਿਵੇਂ 'ਰਾਮਕਲੀ ਕੀ ਵਾਰ' ਵਿਚ ਕਿਹਾ ਗਿਆ ਹੈ, ਲਹਿਣਾ ਨੇ ਗੁਜ਼ਰਨਾ ਸੀ ਅਤੇ ਪੱਕੇ ਹੋਏ ਭਾਂਡੇ ਵਾਂਗ ਠਣਕਾਏ ਜਾ ਕੇ ਆਪਣੀ ਕਾਬਲੀਅਤ ਸਿੱਧ ਕਰਨੀ ਸੀ। ਪ੍ਰਭੂ ਦੀ ਸ੍ਰਿਸ਼ਟੀ ਦੇ ਬਹੁਪੱਖੀ

ਵਿਕਾਸ ਲਈ ਗੁਰੂ ਨਾਨਕ ਨੇ ਸਵੈ-ਬਲੀਦਾਨ ਦੀ ਬੁਨਿਆਦ ਉੱਪਰ ਸੱਚ ਦਾ ਕਿਲ੍ਹਾ ਉਸਾਰਿਆ ਸੀ ਅਤੇ ਇਸ ਕਿਲ੍ਹੇ ਦੀ ਰੱਖਿਆ ਅਤੇ ਮਜ਼ਬੂਤੀ ਲਈ ਅਜਿਹਾ ਵਿਅਕਤੀ ਲੁੜੀਂਦਾ ਸੀ ਜੋ ਇਸ ਮਕਸਦ ਦੀ ਪੂਰਤੀ ਲਈ ਸੁਪਾਤਰ ਹੋਵੇ। ਕਰਤਾਰਪੁਰ ਦਾ ਨਿਤਨੇਮ ਅਤੇ ਮਾਹੌਲ ਪਿਆਰ ਅਤੇ ਸਾਦਗੀ ਭਰਿਆ ਸੀ ਅਤੇ ਇਸ ਲਈ ਰੂਹਾਨੀ ਵਿਕਾਸ ਲਈ ਪੂਰੀ ਤਰ੍ਹਾਂ ਸਹਾਇਕ ਸੀ। ਭਾਈ ਗੁਰਦਾਸ ਦੀ ਪਹਿਲੀ ਵਾਰ ਕਰਤਾਰਪੁਰ ਦੇ ਮਾਹੌਲ ਉੱਪਰ ਇਕ ਪੰਛੀਝਾਤ ਪਵਾਉਂਦੀ ਹੈ। ਭਾਈ ਗੁਰਦਾਸ ਕਹਿੰਦੇ ਹਨ : ਕਰਤਾਰਪੁਰ ਪਰਤ ਕੇ ਬਾਬੇ ਨੇ ਉਦਾਸੀਆਂ ਵਾਲੇ ਬਸਤਰ ਉਤਾਰ ਦਿੱਤੇ। ਹੁਣ ਗ੍ਰਹਿਸਥੀਆਂ ਵਾਲਾ ਲਿਬਾਸ ਪਹਿਨ ਕੇ ਉਹ ਸ਼ਾਨੋ ਸ਼ੌਕਤ ਨਾਲ ਮੰਜੇ ਤੇ ਬੈਠ ਗਏ ਅਤੇ ਉਹਨਾਂ ਨੇ ਆਪਣਾ ਮਿਸ਼ਨ ਪੂਰਾ ਕੀਤਾ। ਜਦੋਂ ਬਾਬਾ ਸ਼ਬਦ ਦਾ ਉਚਾਰਨ ਕਰਦਾ ਤਾਂ ਹਨੇਰਾ ਦੂਰ ਨੱਠ ਜਾਂਦਾ ਅਤੇ ਚਾਨਣ ਫੈਲ ਜਾਂਦਾ। ਕਰਤਾਰਪੁਰ ਵਿਚ ਗਿਆਨ ਗੋਸ਼ਟੀਆਂ ਅਤੇ ਅਨਹਦ ਨਾਦ ਦੀਆਂ ਧੁਨਾਂ ਹਮੇਸ਼ਾਂ ਸੁਣਾਈ ਦਿੰਦੀਆਂ। ਸੋਦਰ ਅਤੇ ਆਰਤੀ ਦਾ ਗਾਇਨ ਹੁੰਦਾ ਅਤੇ ਅੰਮ੍ਰਿਤ ਵੇਲੇ ਜਪੁਜੀ ਦਾ ਪਾਠ ਹੁੰਦਾ। ਗੁਰਮੁਖ (ਨਾਨਕ) ਨੇ ਲੋਕਾਂ ਨੂੰ ਅਥਰਵਵੇਦ ਦੇ ਤੰਤਰ ਮੰਤਰਾਂ ਤੋਂ ਬਚਾਇਆ ਜਿਨ੍ਹਾਂ ਦਾ ਨਤੀਜਾ ਹੀ ਦੇਵੀ-ਪੂਜਾ ਦੀ ਪਰੰਪਰਾ ਸੀ ਜਿਸਦਾ ਜ਼ਿਕਰ ਪਹਿਲਾਂ ਕੀਤਾ ਜਾ ਚੁੱਕਾ ਹੈ।

ਭਾਈ ਲਹਿਣਾ ਗੁਰੂ ਦੀ ਭਗਤੀ ਵਿਚ ਪੂਰਾ ਲੀਨ ਹੋ ਗਿਆ ਅਤੇ ਪੂਰੀ ਤਨਦੇਹੀ ਨਾਲ ਆਪਣੇ ਆਪ ਨੂੰ ਖੇਤੀਬਾੜੀ, ਲੰਗਰ, ਸੰਗਤ ਨੂੰ ਪੱਖਾ ਝੱਲਣ, ਪਾਣੀ ਭਰਨ ਵਰਗੇ ਕੰਮਾਂ ਵਿਚ ਲਗਾ ਲਿਆ। ਸੰਗਤ ਵਿਚ ਹਾਜ਼ਰ ਰਹਿ ਕੇ ਲਹਿਣਾ ਪਵਿੱਤਰ ਸ਼ਬਦ ਅਤੇ ਪ੍ਰਵਚਨ ਸੁਣਦਾ। ਉਤਸ਼ਾਹੀ ਹੋਣ ਕਰਕੇ ਉਹ ਅਧਿਆਤਮ ਗਿਆਨ ਦੇ ਜਿਗਿਆਸੂਆਂ ਨੂੰ ਮਿਲਦਾ ਅਤੇ ਗੁਰੂ ਜੀ ਦੇ ਦੂਰੋਂ ਪਾਰੋਂ ਆਏ ਸੰਤਾਂ ਭਗਤਾਂ ਨਾਲ ਕੀਤੇ ਜਾਂਦੇ ਬਚਨ-ਬਿਲਾਸ ਨੂੰ ਖ਼ਾਸ ਧਿਆਨ ਨਾਲ ਸੁਣਦਾ। ਭਾਈ ਲਹਿਣਾ ਦੀ ਅਜਿਹੀ ਬੇਲਾਗ ਤੇ ਅਨਿੰਨ ਭਗਤੀ ਦੇਖਕੇ ਗੁਰੂ ਜੀ ਨੇ ਇਕ ਦਿਨ ਕਿਹਾ ਕਿ ਭਾਈ ਲਹਿਣਿਆ! ਤੂੰ ਆਪਣੇ ਘਰ ਜਾਹ। ਪਹਿਲਾਂ ਜਾ ਕੇ ਉੱਥੋਂ ਦਾ ਕੰਮ-ਕਾਜ ਸੰਭਾਲ ਅਤੇ ਫੇਰ ਇੱਥੇ ਦੁਬਾਰਾ ਆ ਜਾਈਂ। ਹੁਣ ਤਕ ਲਹਿਣਾ ਗੁਰੂ ਦੀ ਆਗਿਆ ਦਾ ਪਾਲਣ ਕਰਨ ਵਾਲਾ ਸ਼ਬਦ ਭਲੀ-ਭਾਂਤ ਸਿੱਖ ਚੁੱਕਾ ਸੀ। ਇਸ ਲਈ ਗੁਰੂ ਆਸ਼ੇ ਮੁਤਾਬਕ ਉਹ ਕਰਤਾਰਪੁਰ ਛੱਡ ਕੇ ਖਡੂਰ ਵਾਪਸ ਆ ਗਿਆ। ਉੱਥੇ ਉਸ ਨੇ ਆਪਣੀ ਗ੍ਰਹਿਸਥੀ ਨੂੰ ਸਮੇਟਣ ਦਾ ਕੰਮ ਸ਼ੁਰੂ ਕਰ ਦਿੱਤਾ ਅਤੇ ਬੀਬੀ ਅਮਰੋ ਨੂੰ ਅਮਰ ਦਾਸ (ਗੁਰੂ) ਦੇ ਭਤੀਜੇ ਨਾਲ ਮੰਗ ਦਿੱਤਾ। (ਗੁਰੂ) ਅਮਰਦਾਸ ਦਾ ਛੋਟਾ ਭਰਾ ਮਾਣਕਚੰਦ ਬੀਬੀ ਦਾ ਸਹੁਰਾ ਸੀ ਅਤੇ ਉਸ ਦੇ ਪ੍ਰਾਹੁਣੇ ਦਾ ਨਾ ਜੱਸੂ ਜੀ ਸੀ। ਦਰਅਸਲ ਬਾਅਦ ਵਿਚ ਅਮਰ ਦਾਸ ਨੇ ਬੀਬੀ ਅਮਰੋ ਤੋਂ ਗੁਰੂ ਨਾਨਕ ਅਤੇ ਗੁਰੂ ਅੰਗਦ ਦੀ ਬਾਣੀ ਸੁਣੀ ਅਤੇ ਉਹ ਨਾਨਕ ਦੇ ਘਰ ਦਾ ਅਜਿਹਾ

ਅਟੁੱਟ ਸ਼ਰਧਾਲੂ ਬਣ ਗਿਆ ਕਿ 61 ਸਾਲਾ ਬਜ਼ੁਰਗ ਹੋਣ ਦੇ ਬਾਵਜੂਦ ਉਹ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਨ ਵਿਚ ਕੋਈ ਸੰਕੋਚ ਨਹੀਂ ਕਰਦਾ ਸੀ। ਗੁਰੂ ਅੰਗਦ ਉਦੋਂ ਤੱਕ (1540 ਈ.) ਗੁਰਿਆਈ ਹਾਸਲ ਕਰਕੇ ਖਡੂਰ ਵਾਪਸ ਆ ਗਏ ਸਨ।

ਖ਼ੈਰ, ਜਦੋਂ ਭਾਈ ਲਹਿਣਾ ਨੇ ਖਡੂਰ ਆ ਕੇ ਆਪਣੀ ਲੱਗਭਗ ਸਾਰੀ ਕਬੀਲਦਾਰੀ ਨਿਬੇੜ ਲਈ ਤਾਂ ਉਸ ਦਾ ਮਨ ਗੁਰੂ ਨਾਨਕ ਦੇ ਦਰਸ਼ਨਾਂ ਲਈ ਬਿਹਬਲ ਹੋ ਉੱਠਿਆ। ਲਹਿਣਾ ਨੇ ਆਪਣੀ ਪਤਨੀ ਨੂੰ ਪਹਿਲਾਂ ਹੀ ਦੱਸਿਆ ਹੋਇਆ ਸੀ ਕਿ ਕਿਵੇਂ ਕਰਤਾਰਪੁਰ ਵਿਚ ਗੁਰੂ ਨਾਨਕ ਨੂੰ ਮਿਲਣ ਬਾਅਦ ਉਸ ਵਿਚ ਰੂਹਾਨੀ ਤਬਦੀਲੀ ਆ ਗਈ ਸੀ। ਉਹ ਹੁਣ ਬਾਕੀ ਰਹਿੰਦੀ ਆਰਜਾ ਗੁਰੂ ਜੀ ਦੇ ਚਰਨਾਂ ਵਿਚ ਬਿਤਾਉਣ ਦੇ ਖ਼ਿਆਲ ਨੂੰ ਮੋੜਾ ਨਹੀਂ ਦੇ ਸਕਦਾ ਸੀ। ਭਾਈ ਲਹਿਣਾ ਜੀ ਦੀ ਗੁਰੂ ਜੀ ਨਾਲ ਦੂਜੀ ਮੁਲਾਕਾਤ ਵੀ ਪਹਿਲੀ ਮੁਲਾਕਾਤ ਜਿੰਨੀ ਹੀ ਲੁਭਾਉਣੀ ਅਤੇ ਵਿਸਮਾਦੀ ਹੈ।

ਜਿਸ ਤਰ੍ਹਾਂ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿਚ ਭਾਈ ਸੰਤੋਖ ਸਿੰਘ ਕਹਿੰਦੇ ਹਨ (ਉੱਤਰਾਰਧ ਅਧਿਆਇ 47) ਕਿ ਲੰਗਰ ਵਾਸਤੇ ਲੂਣ ਦੀ ਬੋਰੀ ਆਪਣੇ ਸਿਰ ਤੇ ਚੁੱਕ ਕੇ ਲਹਿਣਾ ਕਰਤਾਰਪੁਰ ਲਈ ਰਵਾਨਾ ਹੋ ਗਿਆ। ਜਦੋਂ ਉਹ ਗੁਰੂ-ਘਰ ਪਹੁੰਚਿਆ ਤਾਂ ਉਸਦਾ ਗੁਰੂ-ਪਤਨੀ, ਮਾਤਾ ਸੁਲੱਖਣੀ ਨੇ ਨਿੱਘਾ ਸਵਾਗਤ ਕੀਤਾ। ਲਹਿਣਾ ਨੂੰ ਦੱਸਿਆ ਗਿਆ ਕਿ ਗੁਰੂ ਜੀ ਘਰ ਨਹੀਂ ਹਨ ਅਤੇ ਉਹ ਝੋਨੇ ਦੇ ਖੇਤ ਗਏ ਹਨ। ਸੋ ਜੇ ਉਨ੍ਹਾਂ ਨੂੰ ਛੇਤੀ ਮਿਲਣਾ ਹੈ ਤਾਂ ਖੇਤਾਂ ਵੱਲ ਜਾ ਸਕਦੇ ਹੋ। ਲਹਿਣਾ ਵਾਸਤੇ ਘਰ ਰੁਕਣਾ ਔਖਾ ਹੋ ਗਿਆ। ਇਸ ਲਈ ਲੂਣ ਦੀ ਬੋਰੀ ਮਾਤਾ ਸੁਲੱਖਣੀ ਨੂੰ ਫੜਾ ਕੇ ਉਹ ਸਿੱਧਾ ਗੁਰੂ ਜੀ ਕੋਲ ਆ ਪਹੁੰਚਿਆ। ਗੁਰੂ ਜੀ ਖੇਤ ਵਿਚ ਗੋਡੀ ਕਰ ਰਹੇ ਸਨ ਅਤੇ ਉਨਾਂ ਨੇ ਮੱਝਾਂ ਗਾਵਾਂ ਲਈ ਤਿੰਨ ਭਰੀਆਂ ਘਾਹ ਦੀਆਂ ਬੰਨ੍ਹ ਲਈਆਂ ਸਨ। ਉਹ ਘਾਹ ਦੀਆਂ ਇਹ ਭਰੀਆਂ ਘਰੇ ਲਿਜਾਣਾ ਚਾਹੁੰਦੇ ਸਨ ਪਰ ਕਿਉਂਕਿ ਘਾਹ ਗਿੱਲਾ ਸੀ ਇਸ ਕਰਕੇ ਉਨ੍ਹਾਂ ਦੇ ਸਾਧਾਰਨ ਸਿੱਖਾਂ ਨੇ ਤਾਂ ਖਿਸਕਣਾ ਸ਼ੁਰੂ ਕਰ ਦਿੱਤਾ। ਫਿਰ ਉਨ੍ਹਾਂ ਨੇ ਆਪਣੇ ਦੋਵਾਂ ਪੁੱਤਰਾਂ ਸ੍ਰੀ ਚੰਦ ਅਤੇ ਲਖਮੀ ਦਾਸ ਨੂੰ ਘਾਹ ਲਿਜਾਣ ਲਈ ਕਿਹਾ। ਉਹਨਾਂ ਨੇ ਵੀ ਇਹ ਕਹਿ ਕੇ ਟਾਲਾ ਜਿਹਾ ਵੱਟ ਲਿਆ ਕਿ ਜਾ ਕੇ ਮਜ਼ਦੂਰ ਭੇਜ ਦਿੰਦੇ ਹਾਂ, ਉਹ ਲੈ ਜਾਵੇਗਾ। ਹੁਣੇ ਹੁਣੇ ਪਹੁੰਚੇ ਲਹਿਣੇ ਨੇ ਕਿਹਾ ਕਿ ਮੈਨੂੰ ਮਜ਼ਦੂਰ ਸਮਝੋ ਅਤੇ ਕਿਰਪਾ ਕਰਕੇ ਇਹ ਕੰਮ ਮੈਨੂੰ ਕਰਨ ਦਿਉ। ਗੁਰੂ ਜੀ ਨੇ ਘਾਹ ਦੀਆਂ ਭਰੀਆ ਘਰ ਲਿਜਾਣ ਦੀ ਇੱਛਾ ਦੁਹਰਾਈ। ਲਹਿਣਾ ਨੇ ਕਿਹਾ ਕਿ ਜੇਕਰ ਕੋਈ ਹੱਥ ਲਵਾ ਕੇ ਮੇਰੇ ਸਿਰ ਤੇ ਰੱਖ ਦੇਵੇ ਤਾਂ ਮੈਂ ਲੈ ਜਾਵਾਂਗਾ। ਗੁਰੂ ਜੀ ਨੇ ਕਿਹਾ ਕਿ ਜਿੰਨਾਂ ਚੁੱਕਿਆ ਜਾਂਦਾ ਹੈ ਓਨਾਂ ਭਾਰ ਚੁੱਕ ਲੈ ਪਰ ਲਹਿਣੇ ਨੇ ਆਪਣੇ ਉਤਸ਼ਾਹ ਵਿੱਚੋਂ ਹੀ ਊਰਜਾ 'ਕੱਠੀ ਕੀਤੀ ਤੇ ਤਿੰਨੇ ਭਰੀਆਂ ਸਿਰ ਤੇ ਚੁੱਕ ਕੇ ਗੁਰੂ ਨਾਨਕ ਦੇ ਨਾਲ-ਨਾਲ ਘਰ ਵੱਲ ਨੂੰ ਚੱਲ ਪਿਆ।

ਰਸਤੇ ਵਿਚ ਘਾਹ 'ਚੋਂ ਟਪਕਦੇ ਗਿੱਲੇ ਚਿੱਕੜ ਨੇ ਉਸ ਦੇ ਕੀਮਤੀ ਰੇਸ਼ਮੀ ਕੱਪੜੇ ਲਬੇੜ ਦਿੱਤੇ। ਘਾਹ ਦੀਆਂ ਭਰੀਆਂ ਨੂੰ ਡੰਗਰਾਂ ਵਾਲੇ ਵਾੜੇ ਵਿਚ ਹੀ ਲਾਹਿਆ ਗਿਆ। ਇਹ ਸਾਰਾ ਦ੍ਰਿਸ਼ ਦੇਖ ਕੇ ਮਾਤਾ ਸੁਲੱਖਣੀ ਦੰਗ ਰਹਿ ਗਈ ਕਿ ਗੁਰੂ ਜੀ ਦੇ ਦਰਸ਼ਨ ਕਰਨ ਆਏ ਇਕ ਮਹਿਮਾਨ ਨਾਲ ਇਹ ਕਿਹੋ ਜਿਹਾ ਸਲੂਕ ਕੀਤਾ ਜਾ ਰਿਹੈ। ਉਹ ਆਪਣੇ ਆਪ ਨੂੰ ਰੋਕ ਨਾ ਸਕੀ ਅਤੇ ਗੁਰੂ ਜੀ ਪੁੱਛਿਆ ਕਿ ਕੀ ਇਹ ਉਨ੍ਹਾਂ ਲਈ ਠੀਕ ਹੈ ਕਿ ਉਹ ਘਰ ਆਏ ਮਹਿਮਾਨ ਤੋਂ ਸੀਰੀਆਂ ਪਾਲੀਆਂ ਵਾਲਾ ਕੰਮ ਕਰਾਉਣ ਤੇ ਨਵੇਂ ਕਪੜੇ ਲਬੇੜ ਦੇਣ। ਉਹਨਾਂ ਕਿਹਾ ਕਿ ਤੁਸੀਂ ਤਾਂ ਅਜਿਹੇ ਰੁੱਖੇ ਵਿਉਹਾਰ ਕਾਰਨ ਆਪਣੇ ਸ਼ਰਧਾਲੂਆਂ ਦੇ ਵਿਸ਼ਵਾਸ ਨੂੰ ਠੇਸ ਪੁਚਾ ਰਹੇ ਹੋ।

ਇਹ ਗੱਲ ਸੁਣ ਕੇ ਗੁਣਾਂ ਦੇ ਭੰਡਾਰ ਗੁਰੂ ਜੀ ਕਹਿਣ ਲਗੇ, "ਸੁਲੱਖਣੀਏ! ਤੂੰ ਇਸ ਗੱਲ ਨੂੰ ਇੰਜ ਨਾ ਲੈ। ਇਹ ਭਰੀਆਂ ਨਹੀਂ ਬਲਕਿ ਇਕ ਯੋਗ ਵਿਅਕਤੀ ਦੇ ਸਿਰ ਤੇ ਪਰਮਾਤਮਾ ਦੀ ਛਤਰੀ ਹੈ। ਟਪ-ਟਪ ਕਰਦਾ ਚਿੱਕੜ ਜੋ ਤੂੰ ਦੇਖਿਆ ਹੈ ਉਹ ਜੇ ਤੂੰ ਉਹਦੇ ਨੇੜੇ ਜਾ ਕੇ ਬਾਰੀਕੀ ਨਾਲ ਦੇਖੇਂ ਤਾਂ ਕੇਸਰ ਤੋਂ ਘੱਟ ਨਹੀਂ।" ਭਾਈ ਸੰਤੋਖ ਸਿੰਘ ਕਹਿੰਦੇ ਹਨ ਕਿ ਗੁਰੂ ਜੀ ਨੇ ਮਾਤਾ ਸੁਲੱਖਣੀ ਨੂੰ ਪੁੱਛਿਆ, "ਤੂੰ ਦੇਖਿਐ ਨਾ ਸੁਲੱਖਣੀ?"

"ਹਾਂ, ਮੈਂ ਦੇਖ ਲਿਆ ਮੇਰੇ ਸਾਂਈਂ! ਆਪਣੇ ਕੰਮ ਅਤੇ ਆਪਣੇ ਸ਼ਬਦਾਂ ਦੇ ਅਰਥ ਤੁਸੀਂ ਖ਼ੁਦ ਹੀ ਜਾਣ ਸਕਦੇ ਹੋ।"

ਇਸ ਦੁਨੀਆਂ ਦੇ ਭਵ-ਸਾਗਰ ਵਿਚ ਲੋਕ ਡੁੱਬ- ਡੁੱਬ ਮਰ ਰਹੇ ਹਨ। ਇਹ ਉਹਨਾਂ ਨੂੰ ਪਾਰ ਉਤਾਰਨ ਵਾਲਾ ਮਲਾਹ ਸਾਬਤ ਹੋਵੇਗਾ। ਗੁਰੂ ਜੀ ਨੇ ਕਿਹਾ।

ਲਹਿਣਾ ਇਸ ਗੱਲ ਨੂੰ ਭਲੀਭਾਂਤ ਸਮਝਦਾ ਸੀ ਕਿ ਗੁਰੂ ਦੀ ਪਦਵੀ ਵਿਚ ਸਾਧਗਿਰੀ ਵਾਲੀ ਨਹੀਂ ਬਲਕਿ ਹੱਥੀਂ ਕਿਰਤ ਕਰਨ ਵਾਲੀ ਅਤੇ ਮਸ਼ੱਕਤ ਵਾਲੀ ਜ਼ਿੰਦਗੀ ਸ਼ਾਮਲ ਹੈ। ਆਮ ਧਾਰਨਾ ਦੇ ਉਲਟ ਇਹ ਪਦਵੀ ਕੋਈ ਸਰੀਰਕ ਸੁਖ ਹਾਸਲ ਕਰਨ ਦਾ ਸਾਧਨ ਨਹੀਂ ਸਗੋਂ ਇਹ ਤਾਂ ਆਪਣੇ ਸਰੀਰ ਨੂੰ ਪਰਉਪਕਾਰ ਲਈ ਵਰਤੋਂ ਵਿਚ ਲਿਆਉਣ ਦਾ ਇਕ ਮਾਰਗ ਹੈ। ਇਹ ਜ਼ਿੰਮੇਵਾਰੀਆਂ ਦੀ ਪੰਡ ਹੈ ਜੋ ਗੁਰੂ ਨਾਨਕ ਨੇ ਖੁਸ਼ੀ ਨਾਲ ਆਪਣੇ ਸਿਰ ਉਪਰ ਚੁੱਕੀ ਹੋਈ ਹੈ। ਸਿਆਸੀ, ਸਮਾਜਕ ਅਤੇ ਧਾਰਮਕ ਆਗੂਆਂ ਦੀ ਪੰਜਾਲੀ ਵਿਚ ਜੁੱਤੇ ਲੋਕਾਂ ਦੀ ਜ਼ਿੰਦਗੀ ਐਨੀ ਕਸ਼ਟਮਈ ਹੋ ਗਈ ਹੈ ਕਿਉਂਕਿ ਉਹ ਆਪਣੀ ਅੰਦਰੂਨੀ ਕੀਮਤ ਨੂੰ ਭੁੱਲ ਬੈਠੇ ਹਨ। ਆਪਣੀ ਭਾਸ਼ਾ ਅਤੇ ਸੱਭਿਆਚਾਰ ਨੂੰ ਤਿਆਗ ਕੇ ਉਹਨਾਂ ਨੇ ਉਹਨਾਂ ਦੇ ਤੌਰ ਤਰੀਕੇ ਆਪਣਾ ਲਏ ਹਨ ਜਿਹੜੇ ਲਾਚਾਰ ਦਲਿਤ ਵਰਗ ਦਾ ਖ਼ੂਨ ਚੂਸਣ ਨੂੰ ਹਮੇਸ਼ਾਂ ਤਿਆਰ ਰਹਿੰਦੇ ਹਨ। ਗੁਰੂ ਨਾਨਕ ਦੇ ਘਰ ਵਿਚ ਇਹ ਗੱਲ ਸਾਰੇ ਸ਼ਰਧਾਲੂ ਚੰਗੀ ਤਰ੍ਹਾਂ ਸਮਝਦੇ ਹਨ ਕਿ ਕੋਈ ਵੀ ਕੰਮ ਛੋਟਾ ਜਾਂ ਵੱਡਾ ਨਹੀਂ। ਮਨੁੱਖ ਨੂੰ

ਸਮਾਜ ਵਿਚ ਆਪਣਾ ਰੁਤਬਾ ਆਪਣੇ ਹੱਥੀਂ ਕੀਤੀ ਕਿਰਤ ਨਾਲ ਕਮਾਉਣਾ ਪੈਂਦਾ ਹੈ। ਜੇ ਗਰੀਬ ਲੋਕਾਂ ਦੀ ਸਥਿਤੀ ਵਿਚ ਸੁਧਾਰ ਲਿਆਉਣਾ ਹੈ ਤਾਂ ਵਚਨ ਦੇ ਪੱਧਰ ਤੇ ਅਤੇ ਕਰਮ ਦੇ ਪੱਧਰ ਤੇ ਵੀ ਉਹਨਾਂ ਨੂੰ ਉਹਨਾਂ ਵਰਗੇ ਬਣਕੇ ਅਪਨਾਉਣਾ ਹੋਵੇਗਾ। ਦੁਨੀਆਵੀ ਬਣੇ ਬਗੈਰ ਦੁਨੀਆਂ ਦੇ ਹੋਣ ਲਈ ਮਨੁੱਖ ਨੂੰ ਜ਼ਿੰਦਗੀ ਦੇ ਝਮੇਲਿਆਂ ਤੋਂ ਬਾਹਰ ਆਉਣਾ ਪਵੇਗਾ। ਆਪਣੇ ਲਿੱਬੜੇ ਕੱਪੜਿਆਂ ਤੋਂ ਬੇਖ਼ਬਰ ਲਹਿਣਾ ਇਸ ਜਜ਼ਬੇ ਨਾਲ ਖੁਸ਼ ਸੀ ਕਿ ਮਾਲਕ ਦੀ ਸੇਵਾ ਵਿਚ ਹੱਥ, ਸਰੀਰ ਅਤੇ ਕੱਪੜੇ ਤਾਂ ਹੀ ਫਬਦੇ ਹਨ ਜੇ ਉਹ ਆਗਿਆ ਪਾਲਣ ਦੀ ਧੂੜ ਨਾਲ ਲਿਬੜੇ ਹੋਣ। ਨੌਕਰ ਵਾਸਤੇ ਸਲਾਮਾਂ ਅਤੇ ਅਵੱਗਿਆ ਸੰਭਵ ਨਹੀਂ ਸਿਰਫ਼ ਮਾਲਕ ਦੀ ਇੱਛਾ ਅੱਗੇ ਸਿਰ ਨਿਵਾਉਣਾ ਹੀ ਇੱਕ ਚੰਗੇ ਸੇਵਕ ਦੀ ਨਿਸ਼ਾਨੀ ਹੈ।

ਇਕ ਵਾਰ ਭਾਈ ਲਹਿਣਾ ਦੇ ਪੁਰਾਣੇ ਸਾਥੀਆਂ ਦੀ ਇਕ ਢਾਣੀ ਵਾਪਸੀ ਯਾਤਰਾ ਦੌਰਾਨ ਕਰਤਾਰਪੁਰ ਵਿਖੇ ਰੁਕੀ ਅਤੇ ਉਹਨਾਂ ਨੇ ਲਹਿਣਾ ਨੂੰ ਕਿਹਾ ਕਿ ਉਹ ਉਹਨਾਂ ਨੂੰ ਗੁਰੂ ਨਾਨਕ ਕੋਲ ਲੈ ਜਾਵੇ। ਢਾਣੀ ਦੇ ਵਿਅਕਤੀਆਂ ਨੇ ਜੋ ਵੀ ਚਾਹਿਆ ਸੀ ਉਹਨਾਂ ਨੂੰ ਗੁਰੂ-ਘਰ ਤੋਂ ਪ੍ਰਾਪਤ ਹੋ ਗਿਆ। ਇਕ ਰਾਤ ਲਈ ਇਹ ਦੇਵੀ ਦੇ ਪੁਜਾਰੀਆਂ ਦਾ ਟੋਲਾ ਭਾਈ ਲਹਿਣਾ ਅਤੇ ਗੁਰੂ ਨਾਨਕ ਨਾਲ ਠਹਿਰਿਆ ਅਤੇ ਸਵੇਰੇ ਖੁਸ਼ੀ ਖੁਸ਼ੀ ਕਰਤਾਰਪੁਰ ਤੋਂ ਰਵਾਨਾ ਹੋਇਆ। ਲਹਿਣਾ ਕਰਤਾਰਪੁਰ ਹੀ ਰਿਹਾ ਜਿੱਥੇ ਉਹ ਗੁਰੂ ਦੀ ਧਰਮਸਾਲ ਵਿਚ ਹਰ ਉਹ ਕੰਮ ਕਰਨ ਵਿਚ ਰੁੱਝਿਆ ਹੋਇਆ ਸੀ ਜੋ ਉਸ ਨੂੰ ਕਰਨ ਲਈ ਕਿਹਾ ਜਾਂਦਾ ਸੀ। ਸੰਗਤ ਦੀ ਸੇਵਾ ਤੋਂ ਇਲਾਵਾ ਉਹ ਆਪਣਾ ਧਿਆਨ ਹਮੇਸ਼ਾਂ ਗੁਰੂ ਜੀ ਤੇ ਕੇਂਦਰਤ ਰੱਖਦਾ। ਇੰਜ ਗੁਰੂ ਜੀ ਦੀ ਭਗਤੀ ਵਿਚ ਰੰਗ ਕੇ ਉਸ ਨੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਗੁਰੂ ਦੇ ਅੱਗੇ ਸਮਰਪਤ ਕਰ ਦਿੱਤਾ ਸੀ। ਮਹਾਕਵੀ ਸੰਤੋਖ ਸਿੰਘ ਕਹਿੰਦੇ ਹਨ - ਲਹਿਣਾ ਦੀ ਗੁਰੂ ਅਤੇ ਸੰਗਤ ਪ੍ਰਤੀ ਪ੍ਰੀਤ ਦੇ ਅੱਗੇ ਪਰਵਾਨੇ ਦੀ ਸ਼ਮ੍ਹਾਂ ਪ੍ਰਤੀ ਅਤੇ ਹਿਰਨ ਦੀ ਨਾਦ ਪ੍ਰਤੀ ਪ੍ਰੀਤ ਵੀ ਫਿੱਕੀ ਪੈ ਜਾਂਦੀ ਹੈ।

ਇਸ ਤਰ੍ਹਾਂ ਜਦੋਂ ਭਾਈ ਲਹਿਣਾ ਨੂੰ ਪੂਰੀ ਲਗਨ ਨਾਲ ਨਿਸ਼ਕਾਮ ਸੇਵਾ ਕਰਦਿਆਂ ਤਿੰਨ ਸਾਲ ਬੀਤ ਗਏ ਤਾਂ ਗੁਰੂ ਨਾਨਕ ਨੇ ਉਸ ਨੂੰ ਆਪਣੇ ਪਿੰਡ ਖਡੂਰ ਜਾ ਕੇ ਆਪਣੇ ਟੱਬਰ ਦੀ ਦੇਖਭਾਲ ਕਰਨ ਲਈ ਕਿਹਾ। ਗੁਰੂ ਜੀ ਦਾ ਹੁਕਮ ਸੁਣ ਕੇ, ਆਪਣੇ ਮਨ ਵਿਚ ਗੁਰੂ-ਘਰ ਦੀ ਸੇਵਾ ਦੀ ਸੱਧਰ ਲੈ ਕੇ, ਭਾਈ ਲਹਿਣਾ ਆਪਣੇ ਪਰਵਾਰ ਨੂੰ ਮਿਲਣ ਲਈ ਖਡੂਰ ਵੱਲ ਨੂੰ ਰਵਾਨਾ ਹੋ ਗਿਆ। ਆਲੇ ਦੁਆਲੇ ਦੇ ਲੋਕ ਲਹਿਣਾ ਨੂੰ ਮਿਲਣ ਆਏ ਕਿਉਂਕਿ ਉਹ ਬਹੁਤ ਲੰਬੇ ਅਰਸੇ ਬਾਅਦ ਪਿੰਡ ਵਿਚ ਆਇਆ ਸੀ। ਲਹਿਣਾ ਨੇ ਆਪਣੇ ਵਾਕਫਕਾਰਾਂ ਅਤੇ ਪੁਰਾਣੇ ਸੰਗੀਆਂ ਸਾਥੀਆਂ ਨੂੰ ਬਣਦਾ ਪਿਆਰ ਅਤੇ ਮਾਣ ਆਦਰ ਦਿੱਤਾ। ਜਿਸ ਦੇ ਕੋਲ ਲਹਿਣਾ ਦੇ ਪਿਤਾ ਭਾਈ ਫੇਰੂ ਕੰਮ ਕਰਦੇ ਸਨ ਉਹ ਚੌਧਰੀ ਤਖ਼ਤ ਮੱਲ ਵੀ

ਲਹਿਣਾ ਨੂੰ ਮਿਲਣ ਆਇਆ। ਬੜੀ ਨਿਮਰਤਾ ਸਹਿਤ ਚੌਧਰੀ ਨੇ ਲਹਿਣਾ ਨੂੰ ਮੱਥਾ ਟੇਕਿਆ। ਭਾਈ ਲਹਿਣਾ ਕਹਿਣ ਲੱਗਾ, "ਚੌਧਰੀ ਜੀ! ਤੁਸੀਂ ਪਿੰਡ ਦੇ ਸਭ ਤੋਂ ਬਜ਼ੁਰਗ ਸੱਜਣ ਹੋ ਅਤੇ ਇਥੇ ਸਾਰੇ ਤੁਹਾਡਾ ਹੁਕਮ ਮੰਨਦੇ ਹਨ। ਇਸ ਲਈ ਚੰਗਾ ਨਹੀਂ ਲਗਦਾ ਕਿ ਤੁਸੀਂ ਮੇਰੇ ਸਾਹਮਣੇ ਝੁਕੋ ਅਤੇ ਕੋਨੇ ਵਿਚ ਬੈਠੋ। ਉੱਚ ਪਦਵੀ ਤੇ ਹੋ ਕੇ ਨਿਮਰ ਰਹਿਣਾ ਸਚਮੁੱਚ ਮਹਾਨ ਲੋਕਾਂ ਦੀ ਪਛਾਣ ਹੈ। ਜਿਹੜਾ ਦਰੱਖ਼ਤ ਜਿੰਨਾਂ ਫਲਾਂ ਨਾਲ ਭਰਿਆ ਹੁੰਦਾ ਹੈ ਓਨਾਂ ਹੀ ਝੁਕਦਾ ਹੁੰਦਾ ਹੈ। ਇਹੋ ਜਿਹੇ ਲੋਕ ਹਮੇਸ਼ਾਂ ਮਹਾਨ ਹੁੰਦੇ ਹਨ। ਸੋ ਮੈਂ ਤਾਂ ਆਪ ਜੀ ਦੀ ਗਲਵੱਕੜੀ ਦਾ ਅਧਿਕਾਰੀ ਹਾਂ ਨਾ ਕਿ ਤੁਹਾਡੇ ਪ੍ਰਣਾਮ ਦਾ।" ਤਖ਼ਤ ਮੱਲ ਹੱਥ ਜੋੜ ਕੇ ਖੜ੍ਹਾ ਹੋ ਗਿਆ ਅਤੇ ਕਿਹਾ, "ਉੱਚੇ ਸੁੱਚੇ ਆਚਰਣ ਅਤੇ ਸੱਭਿਅਕ ਸ਼ਿਸ਼ਟਾਚਾਰ ਦਾ ਮਾਲਕ ਹੋਣ ਤੇ ਨਾਤੇ ਸਾਰੇ ਚੰਗੇ ਗੁਣ ਤੁਹਾਡੇ ਹਿਰਦੇ ਦੇ ਬਹੁਤ ਲਾਗੇ ਹਨ। ਇਸ ਤੋਂ ਇਲਾਵਾ ਉਸ ਮਹਾਂਪੁਰਸ਼ ਦੀ ਨੇੜਤਾ ਵਿਚ ਰਹਿ ਕੇ ਅਤੇ ਉਸ ਦੀ ਸੇਵਾ ਕਰਕੇ ਤੁਸੀਂ ਖ਼ੁਦ ਮਹਾਨ ਹੋ ਗਏ ਹੋ। ਤੁਹਾਡੇ ਪ੍ਰਤੀ ਆਦਰ ਬਿਲਕੁਲ ਯੋਗ ਹੈ, ਇਸ ਲਈ ਮੈਂ ਆਪ ਨੂੰ ਗਲਵੱਕੜੀ ਪਾਉਣਾ ਠੀਕ ਨਹੀਂ ਸਮਝਦਾ।" ਖ਼ੁਸ਼ੀ ਨਾਲ ਗਦਗਦ ਹੋ ਕੇ ਭਾਈ ਲਹਿਣਾ ਨੇ ਕਿਹਾ, "ਤੁਸੀਂ ਹੁਣ ਸਿਆਣੀ ਉਮਰ ਵਿਚ ਪੁੱਜ ਗਏ ਹੋ ਅਤੇ ਗੁਰੂ (ਨਾਨਕ) ਜੀ ਦੀ ਮਿਹਰ ਸਦਕਾ ਤੁਸੀਂ ਸਾਰੇ ਕਸ਼ਟਾਂ ਤੋਂ ਮੁਕਤ ਰਹੋਗੇ। ਤੁਹਾਡਾ ਘਰ ਖ਼ੁਸ਼ੀਆਂ ਨਾਲ ਭਰਪੂਰ ਰਹੇਗਾ ਅਤੇ ਤੁਸੀਂ ਇਕ ਵਰੋਸਾਏ ਹੋਏ ਵਿਅਕਤੀ ਵਾਂਗ ਮਹਾਂਪ੍ਰਸਥਾਨ ਕਰੋਗੇ।" ਭਾਈ ਸੰਤੋਖ ਸਿੰਘ ਕਹਿੰਦੇ ਹਨ, ਕਿ ਉਸ ਤੋਂ ਬਾਅਦ ਚੌਧਰੀ ਦੇ ਘਰ ਵਿਚ ਕੋਈ ਤੋਟ ਨਾ ਰਹੀ। ਉਸ ਦੇ ਦਿਲ ਵਿਚ ਸੱਚੀ ਭਗਤੀ ਦੀ ਜਾਗ ਲੱਗ ਗਈ ਅਤੇ ਉਹ ਮਹਾਨ ਗੁਰੂ ਜੀ ਦੇ ਨਾਮ ਨਾਲ ਇਕਮਿਕ ਹੋ ਗਿਆ। ਉਹਦੇ ਦਿਲ ਵਿਚ ਸੱਚਾ ਪਿਆਰ ਪੈਦਾ ਹੋ ਗਿਆ ਅਤੇ ਹੁਣ ਉਹ ਹਮੇਸ਼ਾਂ ਪ੍ਰਭੂ ਨਾਮ ਦੀ ਮਹਿਮਾ ਗਾਉਂਦਾ। ਲਹਿਣਾ ਨੇ ਵੀ ਉਸ ਨੂੰ ਗੁਰੂ ਨਾਨਕ ਦੇਵ ਜੀ ਦਵਾਰਾ ਰਾਗ ਸੂਹੀ ਵਿਚ ਗਾਇਨ ਕੀਤਾ ਸ਼ਬਦ ਸੁਣਾਇਆ-

ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ॥
ਸੂਖੀ ਕਰੈ ਪਸਾਉ ਦੂਖ ਵਿਸਾਰਸੀ॥ ... (ਪੰਨਾ 729)

ਅਰਥਾਤ ਪਰਮਾਤਮਾ ਉਹਨਾਂ ਨੂੰ ਉਚਿਆਉਂਦਾ ਹੈ ਜਿਨ੍ਹਾਂ ਦੇ ਦਿਲ ਵਿਚ ਪਿਆਰ ਦਾ ਵਾਸਾ ਹੈ। ਉਹ ਉਹਨਾਂ ਉਪਰ ਸਾਰੀਆਂ ਖ਼ੁਸ਼ੀਆਂ ਦੀ ਵਰਖਾ ਕਰਦੇ ਹੈ ਤਾਂ ਕਿ ਉਹ ਆਪਣੇ ਦੁੱਖ ਭੁੱਲ ਜਾਣ। ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਪਰਮਾਤਮਾ ਉਹਨਾਂ ਦੀ ਅਵੱਸ਼ ਰੱਖਿਆ ਕਰੇਗਾ। ਜਿਵੇਂ ਉਹਨਾਂ ਦੀ ਲਈ ਧੁਰੋਂ ਲਿਖਿਆ ਹੈ, ਗੁਰੂ ਆਉਂਦਾ ਹੈ, ਉਹਨਾਂ ਨੂੰ ਮਿਲਦਾ ਹੈ ਅਤੇ ਪਰਮਾਤਮਾ ਦਾ ਅੰਮ੍ਰਿਤਨਾਮ ਬਖ਼ਸ਼ਦਾ ਹੈ। ਉਹ ਆਪਣੇ ਜੀਵਨ ਵਿਚ ਗੁਰੂ ਦੀਆਂ ਸਿੱਖਿਆਵਾਂ ਅਨੁਸਾਰ ਆਚਰਣ ਕਰਦੇ ਹਨ ਅਤੇ ਇੱਧਰ ਉੱਧਰ ਭਿਖਿਆ ਮੰਗਦੇ ਭਟਕਦੇ ਨਹੀਂ

ਫਿਰਦੇ। ਜੋ ਲੋਕ ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਕਰ ਲੈਂਦੇ ਹਨ ਉਹ ਭਲਾ ਫੇਰ ਹੋਰ ਕਿਸੇ ਅੱਗੇ ਕਿਵੇਂ ਝੁਕਣ ਅਤੇ ਉਹਨਾਂ ਨੂੰ ਰੱਬ ਦੀ ਦਰਗਾਹ ਵਿਚ ਕੋਈ ਲੇਖਾ ਨਹੀਂ ਦੇਣਾ ਪੈਂਦਾ। ਜਿਸ ਤੇ ਵੀ ਪਰਮਾਤਮਾ ਦੀ ਬਖ਼ਸ਼ੀਸ਼ ਭਰੀ ਨਦਰ ਪਈ ਹੈ, ਉਸ ਦੇ ਬਚਨਾਂ ਨਾਲ ਕਈ ਹੋਰ ਵੀ ਜ਼ੰਜਾਲਾਂ ਤੋਂ ਮੁਕਤ ਹੋ ਜਾਂਦੇ ਹਨ। ਸਾਨੂੰ ਉਸੇ ਦੁਆਰਾ ਜਗਤ ਵਿਚ ਭੇਜਿਆ ਗਿਆ ਹੈ ਜਿਹੜਾ ਆਪਣੇ ਕੰਮਾਂ ਲਈ ਕਿਸੇ ਤੋਂ ਸਲਾਹ ਨਹੀ ਲੈਂਦਾ। ਉਹ ਖ਼ੁਦ ਜਾਣਦਾ ਹੈ ਕਿ ਕਿਵੇਂ ਰਚਨਾ ਕਰਨੀ ਹੈ ਅਤੇ ਕਿਵੇਂ ਇਸ ਨੂੰ ਮਿਟਾਉਣਾ ਹੈ। ਨਾਨਕ ਕਹਿੰਦੇ ਹਨ ਕਿ ਨਾਮ ਦੀ ਬਖ਼ਸ਼ਿਸ਼ ਵੀ ਉਸੇ ਦੀ ਕਿਰਪਾ ਦ੍ਰਿਸ਼ਟੀ ਨਾਲ ਹੁੰਦੀ ਹੈ।

ਕੁਝ ਦਿਨਾਂ ਬਾਅਦ ਲਹਿਣਾ ਫੇਰ ਬੈਚੇਨ ਹੋ ਉਠਿਆ। ਉਹਨੂੰ ਲੱਗਦਾ ਕਿ ਉਸ ਦਾ ਦਿਲ ਤਾਂ ਗੁਰੂ ਜੀ ਦੇ ਚਰਨਾਂ ਵਿਚ ਹੈ ਭਾਵੇਂ ਸਰੀਰ ਉਸ ਦਾ ਖਡੂਰ ਪਿੰਡ ਵਿਚ ਹੈ। ਅਜਿਹੀ ਬੇਚੈਨੀ ਦੀ ਹਾਲਤ ਵਿਚ ਉਹ ਕੁਝ ਦਿਨ ਹੋਰ ਉਥੇ ਰਿਹਾ ਪਰ ਉਹ ਜ਼ਿਆਦਾ ਦੇਰ ਆਪਣੇ ਆਪ ਨੂੰ ਰੋਕ ਨਹੀਂ ਸਕਿਆ ਅਤੇ ਲੋਕਾਂ ਦੀ ਇੱਛਾ ਦੇ ਵਿਰੁੱਧ ਜੋ ਚਾਹੁੰਦੇ ਸਨ ਕਿ ਉਹ ਕੁਝ ਦਿਨ ਹੋਰ ਉਥੇ ਰਹੇ, ਉਹ ਫੇਰ ਗੁਰੂ ਜੀ ਦੀ ਸੰਗਤ ਵਿਚ ਬਹਿਣ ਲਈ ਕਰਤਾਰਪੁਰ ਵੱਲ ਰਵਾਨਾ ਹੋ ਗਿਆ। ਜਦੋਂ ਬਾਬੇ ਨਾਨਕ ਨੇ ਐਨੀ ਥੋੜ੍ਹੀ ਦੇਰ ਪਿੰਡ ਰਹਿਣ ਦਾ ਕਾਰਨ ਪੁੱਛਿਆ ਤਾਂ ਭਾਈ ਲਹਿਣਾ ਨੇ ਬੜੀ ਆਜਜ਼ੀ ਨਾਲ ਕਿਹਾ, "ਮੇਰੇ ਮਾਲਿਕ! ਤੁਸੀਂ ਜਾਣੀ ਜਾਣ ਹੋ ਕਿ ਮੇਰੇ ਹੱਥ ਵਸ ਕੁਝ ਨਹੀਂ ਰਿਹਾ। ਜਿਸ ਤਰ੍ਹਾਂ ਪਤੰਗ ਦੀ ਡੋਰ ਉਡਾਉਣ ਵਾਲੇ ਦੇ ਹੱਥ ਵਿਚ ਹੁੰਦੀ ਹੈ ਅਤੇ ਪਤੰਗ ਨੂੰ ਖਿੱਚ ਕੇ ਫਿਰ ਉਸ ਦੇ ਹੱਥ ਵਿਚ ਲੈ ਆਉਂਦੀ ਹੈ। ਉਵੇਂ ਹੀ ਮੇਰਾ ਹਾਲ ਹੈ। ਮੈਂ ਪਤੰਗ ਹਾਂ ਅਤੇ ਤੁਸੀਂ ਉਡਾਉਣ ਵਾਲੇ ਹੋ ਜੋ ਆਪਣੀ ਇੱਛਾ ਅਨੁਸਾਰ ਇਸ ਨੂੰ ਉਡਾ ਰਹੇ ਹੋ।" ਇਹ ਕਹਿੰਦਿਆਂ ਲਹਿਣਾ ਫੇਰ ਗੁਰੂ ਜੀ ਅਤੇ ਸੰਗਤ ਦੀ ਸੇਵਾ ਵਿਚ ਰੁੱਝ ਗਿਆ।

ਇਸ ਤੋਂ ਬਾਅਦ ਭਾਈ ਲਹਿਣਾ ਅੱਗੇ ਹੋਰ ਵੀ ਮੁਸ਼ਕਲ ਪ੍ਰੀਖਿਆਵਾਂ ਸਨ ਜਿਸ ਬਾਰੇ ਸੱਤਾ ਬਲਵੰਡ ਦੀ 'ਰਾਮਕਲੀ ਦੀ ਵਾਰ' ਵਿਚ ਆਉਂਦਾ ਹੈ ਕਿ ਉਸ ਨੂੰ ਗੁਰਿਆਈ ਸੌਂਪਣ ਤੋਂ ਪਹਿਲਾਂ ਗੁਰੂ ਨਾਨਕ ਨੇ ਉਸ ਨੂੰ ਚੰਗੀ ਤਰ੍ਹਾਂ ਪਰਖਿਆ । ਆਪਣੀ ਮਿਹਨਤ ਅਤੇ ਗੁਰੂ ਭਗਤੀ ਕਰਕੇ ਉਹ ਹੌਲੀ-ਹੌਲੀ ਦੂਜੇ ਸਿੱਖਾਂ ਨਾਲੋਂ ਅਤੇ ਖਾਸ ਕਰਕੇ ਗੁਰੂ ਜੀ ਦੇ ਆਪਣੇ ਪੁੱਤਰਾਂ ਨਾਲੋਂ ਜ਼ਿਆਦਾ ਤਰਜੀਹ ਹਾਸਲ ਕਰ ਰਿਹਾ ਸੀ। ਸੱਚ ਤਾਂ ਇਹ ਹੈ ਕਿ ਗੁਰੂ ਨਾਨਕ ਅਤੇ ਭਾਈ ਲਹਿਣਾ ਜਿਸ ਅਨੁਪਾਤ ਵਿਚ ਇਕ ਦੂਜੇ ਪ੍ਰਤੀ ਬਹੁਤ ਪ੍ਰਸੰਨ ਸਨ ਕਿਉਂਕਿ ਭਾਈ ਲਹਿਣਾ ਦੇ ਮਨ ਅੰਦਰ ਰੱਬੀ-ਗਿਆਨ ਦੀ ਜੋਤ ਜਗ ਚੁੱਕੀ ਸੀ ਉਸੇ ਤਰ੍ਹਾਂ ਹੀ ਦੂਜੇ ਪਾਸੇ ਸ੍ਰੀ ਚੰਦ ਅਤੇ ਲਖਮੀ ਦਾਸ ਦੇ ਮਨ ਵਿਚ ਭਾਈ ਲਹਿਣਾ ਦੇ ਵਿਰੁੱਧ ਈਰਖਾ ਵੱਧ ਗਈ ਸੀ ਜਿਸ ਨੂੰ ਉਹਨਾਂ ਨੇ ਕਦੇ ਲੁਕਾ ਕੇ ਨਹੀਂ ਰੱਖਿਆ ਅਤੇ ਖੁਲ੍ਹੇਆਮ ਪਰਗਟ ਕਰ

ਦਿੰਦੇ ਸਨ। ਖਡੂਰ ਵਾਲੇ ਇਲਾਕੇ ਵਿਚ ਲਹਿਣਾ ਗੁਰੂ ਨਾਨਕ ਦੇ ਸਿੱਖ ਦੀ ਨਵੀਂ ਭੂਮਿਕਾ ਦੇ ਕਾਰਣ ਬਹੁਤ ਹਰਮਨ ਪਿਆਰਾ ਹੋ ਗਿਆ ਅਤੇ ਭਾਈ ਲਹਿਣਾ ਦੇ ਖਡੂਰ ਵਿਚ ਇਕ ਠਹਿਰਾਉ ਦੌਰਾਨ ਗੁਰੂ ਨਾਨਕ ਵੀ ਉਥੇ ਆਏ ਸਨ। ਲਹਿਣਾ ਅਤੇ ਉਸਦੀ ਪਤਨੀ ਖੀਵੀ ਨੇ ਗੁਰੂ ਜੀ ਪ੍ਰਤੀ ਅਪਾਰ ਸ਼ਰਧਾ ਪਰਗਟ ਕੀਤੀ ਅਤੇ ਗੁਰੂ ਜੀ ਨੇ ਆਪਣੇ ਪਿਆਰੇ ਸੇਵਕ ਨੂੰ ਕਿਸੇ ਬਾਰੇ ਕੋਈ ਅੰਤਮ ਫੈਸਲਾ ਲੈਣ ਤੋਂ ਪਹਿਲਾਂ ਚੰਗੀ ਸੋਚ ਵਿਚਾਰ ਦੀ ਮਹੱਤਤਾ ਤੋਂ ਜਾਣੂੰ ਕਰਾਇਆ। ਉਹਨਾਂ ਨੇ ਉਸ ਨੂੰ ਰੂਹਾਨੀਅਤ ਦਾ ਸਾਰਤੱਤ ਵੀ ਸਮਝਾਇਆ ਅਤੇ ਕਿਹਾ ਕਿ ਨੇਕੀ ਬਿਨਾਂ ਅਧਿਆਤਮਕਤਾ ਵਿਅਰਥ ਹੈ। ਮਨੁੱਖ ਨੂੰ ਅਧਿਆਤਮਕ, ਨੈਤਿਕ ਅਤੇ ਸਮਾਜਿਕ ਹੋਣਾ ਚਾਹੀਦਾ ਹੈ ਪਰ ਇਹ ਸਾਰੇ ਗੁਣ ਸਵੈਮਾਣ ਵਧਾਉਣ ਵਾਲੇ ਹੋਣੇ ਚਾਹੀਦੇ ਹਨ ਨਾ ਕਿ ਹਉਮੈ ਜਾਂ ਹੰਕਾਰ ਪੈਦਾ ਕਰਨ ਵਾਲੇ ਹੋਣ। ਗੁਰੂ ਨਾਨਕ ਨੇ ਲਹਿਣਾ ਨੂੰ ਅਧਿਆਤਮਕ ਤੌਰ ਤੇ ਹੋਰ ਵੀ ਬੁਲੰਦ ਕੀਤਾ ਅਤੇ ਕਰਤਾਪੁਰ ਪਰਤ ਗਏ। ਜਲਦੀ ਹੀ ਲਹਿਣਾ ਵੀ ਉਨ੍ਹਾਂ ਦੇ ਪਿੱਛੇ ਚਲਾ ਗਿਆ।

ਅਸੀਂ ਜਾਣਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਖ਼ੁਦ ਖੇਤੀਬਾੜੀ ਕਰਦੇ ਅਤੇ ਲੰਗਰ ਵਾਸਤੇ ਅਨਾਜ ਪੈਦਾ ਕਰਦੇ ਜਿਥੇ ਜਾਤ ਮਜ਼ਹਬ ਦੇ ਵਿਤਕਰੇ ਤੋਂ ਬਿਨਾਂ ਸਾਰੇ ਭੋਜਨ ਛਕਦੇ ਸਨ। ਇਕ ਵਾਰ ਸੰਗਤ ਦਾ ਭਾਰੀ ਇਕੱਠ ਹੋ ਗਿਆ ਅਤੇ ਤਿੰਨ ਦਿਨ ਲਗਾਤਾਰ ਮੀਹ ਪੈਂਦਾ ਰਿਹਾ। ਗੁਰੂ ਨਾਨਕ ਨੇ ਸ਼ਾਇਦ ਪਹਿਲਾਂ ਹੀ ਕੁਝ ਪ੍ਰੀਖਿਆਵਾਂ ਦਾ ਪ੍ਰਬੰਧ ਕਰ ਰੱਖਿਆ ਸੀ ਤਾਂ ਕਿ ਉਹਨਾਂ ਦੇ ਪੁੱਤਰਾਂ ਦਾ ਘਮੰਡ ਦੂਰ ਹੋ ਸਕੇ ਅਤੇ ਉਹ ਉਹਨਾਂ ਨੂੰ ਅਤੇ ਆਪਣੇ ਸਿੱਖ ਸੇਵਕਾਂ ਨੂੰ ਦਰਸਾ ਸਕਣ ਕਿ ਭਾਈ ਲਹਿਣਾ ਹੀ ਉਹਨਾਂ ਦਾ ਯੋਗ ਉਤਰਾਧਿਕਾਰੀ ਹੋਵੇਗਾ। ਲਗਾਤਾਰ ਮੀਂਹ ਦੀ ਝੜੀ ਕਾਰਨ ਸੰਗਤ ਲਈ ਕੁੱਝ ਵੀ ਪਕਾਇਆ ਨਹੀਂ ਜਾ ਸਕਦਾ ਸੀ ਅਤੇ ਬਾਬਾ ਨਾਨਕ ਕੁਝ ਫ਼ਿਕਰਮੰਦ ਦਿਖਾਈ ਦਿੱਤੇ। ਭਾਈ ਸੰਤੋਖ ਸਿੰਘ ਅਨੁਸਾਰ ਗੁਰੂ ਜੀ ਨੇ ਸ੍ਰੀ ਚੰਦ ਅਤੇ ਲਖਮੀ ਦਾਸ ਨੂੰ ਬੁਲਾਇਆ ਅਤੇ ਆਪਣੀ ਚਿੰਤਾ ਬਾਰੇ ਜਾਣੂੰ ਕਰਾਇਆ। ਪੁੱਤਰ ਕਹਿੰਦੇ ਕਿ ਅਸੀਂ ਕਿਵੇਂ ਇਸ ਮੋਹਲੇਧਾਰ ਮੀਂਹ ਵਿਚ ਐਨੀ ਵੱਡੀ ਸੰਗਤ ਨੂੰ ਲੰਗਰ ਖੁਆ ਸਕਦੇ ਹਾਂ। ਕਿੱਥੋਂ ਐਨਾ ਭੋਜਨ ਲਿਆਈਏ ਜਿਹੜਾ ਸਾਰੇ ਲੋਕਾਂ ਲਈ ਕਾਫ਼ੀ ਹੋਵੇ? ਧਰਮਸਾਲ ਦੇ ਨੇੜੇ ਨੇੜੇ ਜੰਗਲ ਜਲੇਬੀ ਅਤੇ ਕਿੱਕਰ ਦੇ ਰੁੱਖ ਲੱਗੇ ਹੋਏ ਸਨ। ਗੁਰੂ ਜੀ ਨੇ ਆਪਣੇ ਦੋਵੇਂ ਪੁੱਤਰਾਂ ਨੂੰ ਵਾਰੀ ਵਾਰੀ ਦਰੱਖ਼ਤਾਂ ਤੇ ਚੜ੍ਹ ਕੇ ਉਨ੍ਹਾਂ ਨੂੰ ਹਲੂਣਨ ਵਾਸਤੇ ਕਿਹਾ ਪਰ ਦੋਵਾਂ ਨੇ ਇਹ ਕਹਿ ਕੇ ਨਾਂਹ ਕਰ ਦਿੱਤੀ ਅਖੇ ਕੰਡਿਆਲੇ ਰੁੱਖਾਂ ਤੋਂ ਵੀ ਕਦੇ ਮਠਿਆਈਆਂ ਅਤੇ ਪੱਕਿਆ ਪਕਾਇਆ ਭੋਜਨ ਡਿੱਗਿਐ। ਫੇਰ ਗੁਰੂ ਜੀ ਨੇ ਲਹਿਣੇ ਨੂੰ ਉਹੋ ਕੁਝ ਕਰਨ ਲਈ ਕਿਹਾ ਜਿਸ ਲਈ ਉਨ੍ਹਾਂ ਦੇ ਪੁੱਤਰਾਂ ਨੇ ਜਵਾਬ ਦਿੱਤਾ ਸੀ। ਲਹਿਣਾ ਦਰੱਖ਼ਤ ਤੇ ਜਾ ਚੜ੍ਹਿਆ ਅਤੇ ਇਸ ਨੂੰ ਹਲੂਣਾ ਦਿੱਤਾ। ਢੇਰਾਂ ਦੇ ਢੇਰ ਮਿੱਠੇ ਫਲ ਧਰਤੀ ਤੇ

ਡਿੱਗੇ ਜਿਹੜੇ ਤਿਨ ਦਿਨਾਂ ਤੋਂ ਭੁੱਖੀ ਸੰਗਤ ਨੂੰ ਮਠਿਆਈਆਂ ਵਰਗੇ ਲਗੇ। ਸੰਗਤ ਅਜਿਹਾ ਸੁਆਦੀ ਭੋਜਨ ਛਕ ਕੇ ਬਹੁਤ ਖ਼ੁਸ਼ ਤ੍ਰਿਪਤ ਹੋਈ।

'ਤਵਾਰੀਖ ਗੁਰੂ ਖਾਲਸਾ' (ਭਾਗ ਪਹਿਲਾ) ਵਿਚ ਗਿਆਨੀ ਗਿਆਨ ਸਿੰਘ (1822-1921) ਦਸ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਕਰਦੇ ਹਨ ਜਿਨ੍ਹਾਂ ਤੋਂ ਭਾਈ ਲਹਿਣਾ ਦੀ ਭਗਤੀ ਅਤੇ ਪੂਰਨ ਸਮਰਪਣ ਦੀ ਝਲਕ ਮਿਲਦੀ ਹੈ। ਉਹਨਾਂ ਵਿਚ ਸਭ ਤੋਂ ਵੱਧ ਜਾਣੀਆਂ ਪਛਾਣੀਆਂ ਪੰਜ ਘਟਨਾਵਾਂ ਹਨ ਜਿਹਨਾਂ ਨੂੰ ਭਾਈ ਸੰਤੋਖ ਸਿੰਘ (1787-1843) ਨੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਪੂਰੇ ਵਿਸਥਾਰ ਨਾਲ ਲਿਖਿਆ ਹੈ। ਇਕ ਵਾਰੀ ਜਦੋਂ ਧਰਮਸਾਲ ਦਾ ਸ਼ਾਮ ਦਾ ਨਿਤਨੇਮ ਖ਼ਤਮ ਹੋ ਚੁਕਾ ਸੀ ਅਤੇ ਖਾਣਾ ਖਾ ਕੇ ਗੁਰੂ ਜੀ ਸੌਣ ਲਈ ਲੇਟ ਗਏ ਸਨ ਤਾਂ ਉਨ੍ਹਾਂ ਨੇ ਅਚਾਨਕ ਆਪਣੇ ਪੁੱਤਰਾਂ ਨੂੰ ਬੁਲਾ ਕੇ ਕਿਹਾ ਕਿ ਛੇਤੀ ਮੇਰੇ ਗੰਦੇ ਕੱਪੜੇ ਧੋਣ ਲਈ ਲੈ ਜਾਉ ਅਤੇ ਸੁਕਾ ਕੇ ਜਲਦੀ ਲੈ ਆਉ। ਪੁੱਤਰਾਂ ਨੇ ਕਿਹਾ ਕਿ ਪਹਿਲੀ ਗੱਲ ਤਾਂ ਅਸੀਂ ਅਰਾਮ ਕਰ ਰਹੇ ਹਾਂ ਅਤੇ ਦੂਜੀ ਗੱਲ ਇਹ ਹੈ ਇਹ ਕੰਮ ਸਾਡੇ ਕੋਮਲ ਹੱਥਾਂ ਲਈ ਠੀਕ ਨਹੀਂ ਹੈ। ਸਵੇਰੇ ਨੌਕਰ ਸਾਰੇ ਕੱਪੜੇ ਧੋ ਦੇਣਗੇ। ਸੱਚ ਤਾਂ ਇਹ ਹੈ ਕਿ ਛੋਟੇ ਕੰਮ ਨੂੰ ਉਹ ਆਪਣੀ ਸ਼ਾਨ ਦੇ ਖ਼ਿਲਾਫ਼ ਸਮਝਦੇ ਸਨ। ਬਿਨਾਂ ਕੁਝ ਕਹੇ ਅਤੇ ਉਹਨਾਂ ਵੱਲ ਦੇਖੇ ਗੁਰੂ ਜੀ ਲਹਿਣੇ ਨੂੰ ਕੱਪੜੇ ਧੋ ਕੇ ਲਿਆਉਣ ਲਈ ਕਿਹਾ। ਲਹਿਣਾ ਤੁਰੰਤ ਤੁਰ ਪਿਆ ਅਤੇ ਹੁਕਮ ਦੀ ਪਾਲਣਾ ਕੀਤੀ। ਉਸ ਨੂੰ ਚਾਈਂ-ਚਾਈਂ ਇਹ ਸਭ ਕਰਦੇ ਦੇਖ ਕੇ ਗੁਰੂ ਜੀ ਨੇ ਬਹੁਤ ਅਸੀਸਾਂ ਦਿੱਤੀਆਂ।

ਇਕ ਹੋਰ ਮੌਕੇ ਗੁਰੂ ਜੀ ਦੇ ਹੱਥਾਂ 'ਚੋਂ ਇਕ ਭਾਂਡਾ ਛੁੱਟ ਕੇ ਚਿੱਕੜ ਵਿਚ ਡਿਗ ਪਿਆ। ਮਾਤਾ ਸੁਲੱਖਣੀ, ਉਨ੍ਹਾਂ ਦੇ ਦੋਵੇਂ ਲਾਲ ਅਤੇ ਦੂਸਰੇ ਸਿੱਖ ਉਥੇ ਮੌਜੂਦ ਸਨ। ਗੁਰੂ ਜੀ ਨੇ ਸ੍ਰੀ ਚੰਦ ਤੇ ਲੱਖਮੀ ਦਾਸ ਨੂੰ ਭਾਂਡਾ ਚਿੱਕੜ 'ਚੋਂ ਕੱਢ ਲਿਆਉਣ ਲਈ ਕਿਹਾ ਤਾਂ ਉਹਨਾਂ ਨੇ ਜਵਾਬ ਦਿੱਤਾ ਕਿ ਸਾਡੇ ਐਨੇ ਵਧੀਆ ਕੱਪੜੇ ਪਾਏ ਹੋਏ ਨੇ; ਇਸ ਮਾਮੂਲੀ ਜਿਹੇ ਭਾਂਡੇ ਨੂੰ ਕੱਢਣ ਲਈ ਅਸੀਂ ਚਿੱਕੜ 'ਚ ਨਹੀਂ ਵੜ ਸਕਦੇ। ਹੇ ਪਿਤਾ ਜੀ, ਤੁਸੀਂ ਸਿਆਣੇ ਬਿਆਣੇ ਹੋ ਕੇ ਸਾਨੂੰ ਇਹੋ ਜਿਹਾ ਗੰਦਾ ਕੰਮ ਦੇ ਕੇ ਕਿਉਂ ਸਮਾਜ ਵਿਚ ਸਾਡੀ ਹੇਠੀ ਕਰਾਉਂਦੇ ਹੋ? ਜਿਉਂ ਹੀ ਗੁਰੂ ਜੀ ਨੇ ਭਾਈ ਲਹਿਣਾ ਵੱਲ ਦੇਖਿਆ ਅਤੇ ਭਾਂਡਾ ਚਿੱਕੜ 'ਚੋਂ ਕੱਢ ਕੇ ਸਾਫ਼ ਕਰ ਲਿਆਉਣ ਲਈ ਕਿਹਾ ਤਾਂ ਬਿਨਾਂ ਸਮਾਂ ਗਵਾਏ ਉਸਨੇ ਚਿੱਕੜ 'ਚੋਂ ਭਾਂਡਾ ਕੱਢਿਆ, ਸਾਫ਼ ਕੀਤਾ ਅਤੇ ਗੁਰੂ ਜੀ ਦੇ ਹਵਾਲੇ ਕਰ ਦਿੱਤਾ। ਲਹਿਣੇ ਦੇ ਕੱਪੜੇ ਚਿੱਕੜ ਨਾਲ ਲਿੱਬੜ ਗਏ ਪਰ ਕੋਲ ਖੜ੍ਹੇ ਸਭ ਜਣੇ ਅਤੇ ਗੁਰੂ ਜੀ ਬਹੁਤ ਖ਼ੁਸ਼ ਹੋਏ। ਤਕਰੀਬਨ ਹਰ ਅਜਿਹੇ ਮੌਕੇ ਤੇ ਭਾਈ ਲਹਿਣਾ ਨੇ ਆਪਣੀ ਨਿਮਰਤਾ, ਮਿਹਨਤ ਅਤੇ ਆਗਿਆਕਾਰਿਤਾ ਨਾਲ ਗੁਰੂ ਜੀ ਦਾ ਮਨ ਮੋਹ ਲਿਆ। ਲਹਿਣਾ ਫਲਾਂ ਨਾਲ ਲੱਦੇ ਉਸ ਦਰੱਖ਼ਤ ਵਾਂਗੂੰ ਵਿਚਰ ਰਿਹਾ ਸੀ ਜਿਹੜਾ ਦੂਸਰਿਆਂ ਲਈ ਕਸ਼ਟ ਝੱਲ ਕੇ ਖ਼ੁਸ਼ੀ

ਮਹਿਸੂਸ ਕਰਦਾ ਹੈ। ਉਸ ਦੀ ਭਗਤੀ ਦੇਖ ਕੇ ਗੁਰੂ ਜੀ ਦੀ ਕਿਰਪਾ ਉਸ ਉਪਰ ਦਿਨੋ ਦਿਨ ਵਧਦੀ ਜਾ ਰਹੀ ਸੀ। ਉਸ ਦੀ ਸ਼ਖ਼ਸੀਅਤ ਵਿਚ ਅਸਹਿ ਨੂੰ ਵੀ ਸਹਿ ਸਕਣ ਵਾਲੇ ਰੂਹਾਨੀ ਵਿਅਕਤੀ ਦੀ ਝਲਕ ਦੇਖ ਕੇ ਗੁਰੂ ਜੀ ਹੋਰ ਵੀ ਖ਼ੁਸ਼ ਹੋ ਗਏ। ਗੁਰੂ ਜੀ ਦਾ ਇਹ ਨਜ਼ਰੀਆ ਲੁਕਿਆ ਨਾ ਰਿਹਾ ਅਤੇ ਹਰ ਕੋਈ ਇਸ ਤੋਂ ਜਾਣੂੰ ਹੋ ਗਿਆ। ਲੋਕਾਂ ਨੇ ਅਨੁਮਾਨ ਲਾਉਣਾ ਸ਼ੁਰੂ ਕਰ ਦਿੱਤਾ ਕਿ ਗੁਰਗੱਦੀ ਭਾਈ ਲਹਿਣੇ ਕੋਲ ਜਾ ਸਕਦੀ ਹੈ ਅਤੇ ਸ੍ਰੀ ਚੰਦ, ਲੱਖਮੀ ਚੰਦ ਨੂੰ ਸ਼ਾਇਦ ਕੁੱਝ ਵੀ ਨਾ ਮਿਲੇ। ਲੋਕ ਆਪਸ ਵਿਚ ਗੱਲਾਂ ਕਰਦੇ ਕਿ ਜਦੋਂ ਕਦੇ ਵੀ ਪ੍ਰੀਖਿਆ ਦੀ ਘੜੀ ਆਈ ਹੈ ਤਾਂ ਲਹਿਣਾ ਹਮੇਸ਼ਾ ਅੱਵਲ ਰਿਹਾ ਹੈ। ਹੁਣ ਇਨਸਾਫ਼ ਤਾਂ ਇਹੋ ਹੋਵੇਗਾ ਕਿ ਲਹਿਣੇ ਨੂੰ ਹੀ ਉਸਦਾ ਬਣਦਾ ਸਥਾਨ ਦਿੱਤਾ ਜਾਵੇ।

ਇਹੋ ਜਿਹੀਆਂ ਕਨਸੋਆਂ ਸੁਣ ਸੁਣ ਕੇ ਮਾਤਾ ਸੁਲੱਖਣੀ ਦਾ ਮਨ ਬਹੁਤ ਦੁਖੀ ਹੋਇਆ। ਉਹ ਬਿਨਾਂ ਬਹੁਤਾ ਸਮਾਂ ਗੁਆਏ ਇਕ ਦਿਨ ਧਰਮਸਾਲ ਗਈ ਜਿੱਥੇ ਗੁਰੂ ਜੀ ਬੈਠੇ ਸਨ। ਦੋਵੇਂ ਪੁੱਤਰ ਅਤੇ ਹੋਰ ਵੀ ਕਈ ਸਿੱਖ ਕੋਲ ਬੈਠੇ ਸਨ ਜਦੋਂ ਮਾਤਾ ਸੁਲੱਖਣੀ ਉਦਾਸੇ ਜਿਹੇ ਚਿਹਰੇ ਨਾਲ ਉਥੇ ਪਹੁੰਚੀ। ਗੁਰੂ ਜੀ ਕੋਲ ਬਹਿੰਦਿਆਂ ਉਹਨਾਂ ਨੇ ਕਿਹਾ, "ਹੇ ਨੇਕ ਆਤਮਾ! ਤੁਸੀਂ ਪ੍ਰਚੱਲਤ ਰੁਝਾਨ ਦੇ ਖਿਲਾਫ਼ ਜਾਣ ਬਾਰੇ ਕਿਉਂ ਸੋਚ ਲਿਆ ਹੈ। ਬੰਦੇ ਨੂੰ ਜੱਗ ਦੀ ਰੀਤ ਰੱਖਣੀ ਚਾਹੀਦੀ ਹੈ। ਤੁਹਾਡੇ ਬੇਟੇ ਚੰਗੇ ਕਾਬਲ ਹਨ ਪਰ ਤੁਸੀਂ ਇਹਨਾਂ ਨੂੰ ਪਿਆਰ ਹੀ ਨਹੀਂ ਕਰਦੇ। ਸਾਡੀ ਵੇਲ ਤਾਂ ਇਹਨਾਂ ਨਾਲ ਹੀ ਅੱਗੇ ਵਧਣੀ ਹੈ। ਗੁਣੀ ਪੁੱਤਰਾਂ ਨੂੰ ਛੱਡ ਕੇ ਤੁਸੀਂ ਆਪਣਾ ਪਿਆਰ ਇਕ ਚੇਲੇ ਤੇ ਲੁਟਾ ਰਹੇ ਹੋ। ਪਹਿਲਾਂ ਕਦੀ ਭਗਵਾਨ ਦੇ ਅਵਤਾਰਾਂ ਨੇ ਵੀ ਆਪਣੇ ਸ਼ਰਧਾਲੂਆਂ ਨੂੰ ਆਪਣੇ ਬੱਚਿਆ ਤੋਂ ਉਪਰ ਨਹੀਂ ਰੱਖਿਆ। ਜੇ ਤੁਹਾਡਾ ਇਸ ਤਰ੍ਹਾਂ ਦਾ ਕੋਈ ਇਰਾਦਾ ਹੈ ਤਾਂ ਮੈਂ ਤਹਾਨੂੰ ਦਸਾਂ ਕਿ ਇਹ ਕੋਈ ਬਹੁਤੀ ਵਧੀਆ ਗੱਲ ਨਹੀਂ ਹੈ। ਤੁਹਾਡੇ ਅਜਿਹੇ ਵਿਹਾਰਾਂ ਕਰਕੇ ਤੁਹਾਡੇ ਬੱਚਿਆਂ ਨੂੰ ਹਮੇਸ਼ਾਂ ਕਸ਼ਟ ਭੋਗਣੇ ਪੈਣਗੇ।" ਗੁਰੂ ਜੀ ਕੁਝ ਪਲ ਖ਼ਾਮੋਸ਼ ਰਹੇ। ਐਨ ਇਸ ਮੌਕੇ ਸਿੱਖਾਂ ਦੀ ਭਜਾਈ ਇਕ ਬਿੱਲੀ ਮੂੰਹ ਵਿਚ ਚੂਹਾ ਫੜੀ ਧਰਮਸਾਲ ਵਿਚ ਆ ਵੜੀ। ਉਸ ਨੇ ਅੱਧ-ਖਾਧਾ ਜਿਹਾ ਚੂਹਾ ਉਥੇ ਸੁੱਟਿਆ ਅਤੇ ਪਰ੍ਹਾਂ ਭੱਜ ਗਈ। ਮਾਤਾ ਸੁਲੱਖਣੀ ਦੀ ਚਿੰਤਾ ਦੂਰ ਕਰਨ ਲਈ ਗੁਰੂ ਜੀ ਨੇ ਸ੍ਰੀ ਚੰਦ ਅਤੇ ਲੱਖਮੀ ਦਾਸ ਵੱਲ ਦੇਖਦਿਆਂ ਉਹਨਾਂ ਨੂੰ ਕਿਹਾ ਕਿ ਉਹ ਮੁਰਦਾਰ ਚੂਹੇ ਨੂੰ ਬਾਹਰ ਸੁੱਟ ਆਉਣ। ਸ੍ਰੀ ਚੰਦ ਨੇ ਜਵਾਬ ਦਿੱਤਾ: "ਮੈਂ ਆਪ ਦੇ ਇਹੋ ਜਿਹੇ ਕਰਤਬਾਂ ਨੂੰ ਚੰਗੀ ਤਰ੍ਹਾਂ ਸਮਝਦਾ ਹਾਂ ਜਿਨ੍ਹਾਂ ਨਾਲ ਤੁਸੀਂ ਸਾਨੂੰ ਫਜ਼ੂਲ ਦੀ ਪ੍ਰੀਖਿਆ ਵਿਚ ਪਾਉਂਦੇ ਰਹਿੰਦੇ ਹੋ। ਮੈਂ ਇਹੋ ਜਿਹੀਆਂ ਗੱਲਾਂ ਤੋਂ ਤੰਗ ਆ ਗਿਆ ਹਾਂ ਤੇ ਮੈਂ ਇਸ ਮੁਰਦਾਰ ਨੂੰ ਨਹੀਂ ਚੁੱਕਾਂਗਾ।" ਫੇਰ ਗੁਰੂ ਲੱਖਮੀ ਦਾਸ ਵੱਲ ਮੁੜੇ। ਉਸ ਨੇ ਵੀ ਕਿਹਾ: "ਇਹ ਕੰਮ ਸਾਡੇ ਸਮਾਜ ਦੇ ਰੁਤਬੇ ਦੇ ਮੁਤਾਬਕ ਨਹੀਂ ਹੈ। ਕਹੋ ਤਾਂ ਮੈਂ ਕਿਸੇ ਹੋਰ ਤੋਂ ਇਹ ਕੰਮ

ਕਰਵਾ ਦਿੰਦਾ ਹਾਂ।" ਇਸ ਤਰ੍ਹਾਂ ਆਪਣਾ ਗੁਮਾਨ ਪ੍ਰਗਟਾਉਂਦਾ ਉਹ ਚੁੱਪ ਕਰ ਗਿਆ। ਫੇਰ ਗੁਰੂ ਜੀ ਨੇ ਲਹਿਣੇ ਵੱਲ ਦੇਖਦਿਆਂ ਉਸ ਨੂੰ ਮਰਿਆ ਚੂਹਾ ਸੁੱਟ ਆਉਣ ਲਈ ਕਿਹਾ। ਅੱਧ-ਬੋਲ ਤੇ ਹੀ ਲਹਿਣੇ ਨੇ ਚੂਹੇ ਨੂੰ ਚੁੱਕਿਆ ਅਤੇ ਇਸ ਨੂੰ ਕਿਤੇ ਦੂਰ ਸੁੱਟ ਆਉਣ ਲਈ ਚਲਾ ਗਿਆ। ਉਸ ਦੀ ਗੈਰ-ਹਾਜ਼ਰੀ ਵਿਚ ਗੁਰੂ ਜੀ ਨੇ ਮਾਤਾ ਸੁਲੱਖਣੀ ਨੂੰ ਕਿਹਾ, "ਹੁਣ ਤੁਸੀਂ ਆਪਣੇ ਅੰਤਰਮਨ ਵਿਚ ਝਾਤੀ ਮਾਰ ਕੇ ਆਪ ਹੀ ਸੋਚੋ। ਇਹ ਮੇਰੇ ਪੁੱਤਰ ਨੇ ਤੇ ਉਹ ਲਹਿਣਾ ਬਿਗਾਨਾ ਪੁੱਤ ਹੈ। ਮੇਰੇ ਪੁੱਤਰਾਂ ਨੇ ਤਾਂ ਮੇਰੀ ਗੱਲ ਕਦੇ ਸੁਣੀ ਹੀ ਨਹੀਂ ਜਦੋਂ ਕਿ ਉਸ ਨੇ ਕਦੇ ਮੇਰੀ ਗੱਲ ਭੁੰਜੇ ਹੀ ਨਹੀਂ ਡਿੱਗਣ ਦਿੱਤੀ। ਕਿਸੇ ਦੇ ਹੱਥ-ਵੱਸ ਕੁਝ ਨਹੀਂ। ਸਭ ਪਰਮਾਤਮਾ ਦੀ ਮਰਜ਼ੀ ਹੈ। ਜਿਸ ਉਪਰ ਉਹਦੀ ਬਖ਼ਸ਼ਿਸ਼ ਹੋ ਜਾਵੇ ਉਸੇ ਨੂੰ ਹੀ ਪਿਆਰ ਅਤੇ ਗੁਰੂ ਆਗਿਆ ਪਾਲਣ ਦੀ ਦਾਤ ਮਿਲਦੀ ਹੈ। ਪਾਣੀ ਨੀਵੇਂ ਥਾਂ ਵੱਲ ਨੂੰ ਹੀ ਆਉਂਦਾ ਹੈ। ਟਿੱਲੇ ਤਾਂ ਇਕ ਬੂੰਦ ਵੀ ਪਾਣੀ ਦੀ ਨਹੀਂ ਰੋਕ ਸਕਦੇ।" ਗੁਰੂ ਜੀ ਦੀ ਗੱਲ ਧਿਆਨ ਨਾਲ ਸੁਣ ਕੇ ਅਤੇ ਸਭ ਕੁਝ ਆਪਣੇ ਅੱਖੀਂ ਵੇਖ ਕੇ ਮਾਤਾ ਸੁਲੱਖਣੀ ਉਠ ਖਲੋਤੀ ਅਤੇ ਚੁਪਚਾਪ ਘਰ ਵੱਲ ਨੂੰ ਚਲੀ ਗਈ।

'ਪਰਚੀਆਂ ਸੇਵਾ ਦਾਸ' ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਦੌਰਾਨ ਲਿਖੀ ਇਕ ਰਚਨਾ ਹੈ ਜਿਸ ਵਿਚ ਸਾਰੇ ਗੁਰੂ ਸਾਹਿਬਾਨ ਦੀਆਂ 50 ਸਾਖੀਆਂ ਦਰਜ ਹਨ। ਲਹਿਣਾ ਦੀ ਜ਼ਿੰਦਗੀ ਦੀਆਂ ਦੂਜੀਆਂ ਘਟਨਾਵਾਂ ਤੋਂ ਇਲਾਵਾ ਸੇਵਾ ਦਾਸ ਭਾਈ ਲਹਿਣਾ ਵੱਲੋਂ ਮੁਰਦਾ ਖਾਧੇ ਜਾਣ ਸਬੰਧੀ ਇਕ ਘਟਨਾ ਦਾ ਜ਼ਿਕਰ ਕਰਦਾ ਹੈ। ਜਿਸ ਨੇ ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀ ਦੇ ਥਾਪੇ ਜਾਣ ਦਾ ਨਿਰਨਾ ਹੀ ਕਰ ਦਿੱਤਾ ਅਤੇ ਦਰਅਸਲ ਭਾਈ ਲਹਿਣਾ ਨੂੰ ਗੁਰਿਆਈ ਦਾ ਪਾਤਰ ਬਣਾਇਆ। ਭਾਈ ਸੰਤੋਖ ਸਿੰਘ ਇਸ ਘਟਨਾ ਦਾ ਵਰਣਨ ਵਿਸਥਾਰਪੂਰਵਕ ਕਰਦੇ ਹਨ।

ਇਕ ਦਿਨ ਬਾਬੇ ਨਾਨਕ ਨੇ ਆਪਣੇ ਲੱਕ ਨਾਲ ਛੁਰਾ ਲਟਕਾ ਕੇ ਸ਼ਿਕਾਰੀਆਂ ਵਾਲਾ ਭੇਸ ਬਣਾ ਲਿਆ। ਆਪਣੇ ਨਾਲ ਬਾਬੇ ਨੇ ਬਹੁਤ ਸਾਰੇ ਸ਼ਿਕਾਰੀ ਕੁੱਤੇ ਲੈ ਲਏ। ਜਦੋਂ ਸਿੱਖਾਂ ਨੇ ਉਨ੍ਹਾਂ ਨੂੰ ਸ਼ਹਿਰ ਦੇ ਬਾਹਰਵਾਰ ਦੇਖਿਆ ਤਾਂ ਉਹ ਆਪਣੇ ਗੁਰੂ ਨੂੰ ਇਹੋ ਜਿਹੇ ਲਿਬਾਸ ਵਿਚ ਦੇਖ ਕੇ ਦੰਗ ਰਹਿ ਗਏ। ਕਈਆਂ ਦੀ ਤਾਂ ਸ਼ਰਧਾ ਹੀ ਜਾਂਦੀ ਰਹੀ ਜਦੋਂ ਉਹਨਾਂ ਨੇ ਬਾਬੇ ਨੂੰ ਇਸ ਤਰ੍ਹਾਂ ਦੇ ਅਣਕਿਆਸੇ ਜਿਹੇ ਭੇਸ ਵਿਚ ਦੇਖਿਆ। ਆਪਸ ਵਿਚ ਗੱਲਾਂ ਕਰਦਿਆਂ ਕਈਆਂ ਨੂੰ ਤਾਂ ਲੱਗਾ ਕਿ 'ਬਾਬੇ ਦਾ ਦਿਮਾਗ ਹਿੱਲ ਗਿਆ ਹੈ। ਉਨ੍ਹਾਂ ਦਾ ਭਿਆਨਕ ਚਿਹਰਾ ਦੇਖਿਆ ਨਹੀਂ ਜਾਂਦਾ। ਹੁਣ ਇੱਥੇ ਟਿਕਣਾ ਔਖਾ ਹੈ। ਕਿਉਂਕਿ ਉਹ ਤਾਂ ਬਿਨਾਂ ਅੱਗਾ ਪਿਛੇ ਦੇਖੇ ਜੋ ਮੂੰਹ ਆਇਆ ਬੋਲੀ ਜਾਂਦਾ ਹੈ'। ਸਿਰਫ ਲਹਿਣਾ ਨੇ ਉਨ੍ਹਾਂ ਦਾ ਸਾਥ ਨਹੀਂ ਛੱਡਿਆ ਤੇ ਗੁਰੂ ਜੀ ਦੇ ਸਾਹਮਣੇ ਹੱਥ ਜੋੜ ਕੇ ਖਲੋ ਗਿਆ। ਦਰਅਸਲ ਉਸ ਨੇ ਤਾਂ ਤਨ, ਮਨ ਅਤੇ ਧਨ ਸਭ ਬਾਬੇ ਦੇ ਅਰਪਣ ਪਹਿਲਾਂ ਹੀ ਕੀਤਾ ਹੋਇਆ ਸੀ। ਇਸ ਲਈ ਉਹ

ਕਿਵੇਂ ਪਿੱਛੇ ਹਟ ਸਕਦਾ ਸੀ। ਉੱਚੀ-ਉੱਚੀ ਗਾਉਂਦੇ ਗੁਰੂ ਜੀ ਲਗਾਤਾਰ ਇਧਰੋਂ ਉਧਰ ਜਾ ਰਹੇ ਸਨ। ਕੁੱਝ ਚਿਰ ਬਾਅਦ ਲਹਿਣਾ ਗੁਰੂ ਜੀ ਕੋਲ ਗਿਆ ਅਤੇ ਹੱਥ ਬੰਨ੍ਹ ਕੇ ਉਨ੍ਹਾਂ ਨੂੰ ਦੱਸਿਆ ਕਿ 'ਤੁਹਾਨੂੰ ਸ਼ਿਕਾਰੀ ਦੇ ਭੇਸ ਵਿਚ ਦੇਖ ਕੇ ਬਾਕੀ ਸਿੱਖ ਤਾਂ ਭੱਜ ਗਏ ਹਨ। ਇਕੱਲਾ ਮੈਂ ਹਾਂ ਅਤੇ ਮੈਂ ਕਿਤੇ ਨਹੀਂ ਜਾਵਾਂਗਾ। ਆਪਣਾ ਤਨ ਮਨ ਵੇਚ ਕੇ ਮੈਂ ਤੁਹਾਡਾ ਪਿਆਰ ਖਰੀਦ ਲਿਆ ਹੈ। ਮੈਂ ਤੁਹਾਡੇ ਹੱਥੋਂ ਮਰਨ ਵਿਚ ਆਪਣੀ ਖੁਸ਼ਕਿਸਮਤੀ ਸਮਝਾਂਗਾ ਪਰ ਗੁਰੂ ਜੀ ਮੈਨੂੰ ਇਸ ਭੇਸ ਦਾ ਕਾਰਨ ਤਾਂ ਦੱਸ ਦਿਉ।'

"ਕੋਈ ਕਾਰਨ ਨਹੀਂ।" ਗੁਰੂ ਜੀ ਨੇ ਕਿਹਾ, "ਬੱਸ ਮੈਂ ਆਪਣੇ ਕੋਲ ਕਿਸੇ ਨੂੰ ਵੀ ਨਹੀਂ ਚਾਹੁੰਦਾ। ਤੂੰ ਮੈਨੂੰ ਇਕੱਲਿਆਂ ਕਿਉਂ ਨਹੀਂ ਛੱਡ ਦਿੰਦਾ। ਮੇਰੀ ਸਲਾਹ ਮੰਨ ਅਤੇ ਇੱਥੋਂ ਚਲਾ ਜਾਹ।" ਮਹਾਂਕਵੀ ਸੰਤੋਖ ਸਿੰਘ ਕਹਿੰਦੇ ਹਨ ਕਿ ਲਹਿਣੇ ਨੂੰ ਜਾਣਾ ਪਿਆ ਤਾਂ ਕਿ ਨਾ ਜਾਣ ਨੂੰ ਕਿਤੇ ਗੁਰੂ ਦੇ ਬਚਨਾਂ ਦੀ ਅਵੱਗਿਆ ਨਾ ਸਮਝ ਲਿਆ ਜਾਵੇ। ਲਹਿਣਾ ਮੁੜ ਪਿਆ ਅਤੇ ਪਿੱਛੇ ਰਹਿ ਗਏ ਲੋਕਾਂ ਨੂੰ ਮਿਲਿਆ। ਉਸ ਨੂੰ ਸਾਹ ਚੜ੍ਹਿਆ ਹੋਇਆ ਸੀ ਜਦੋਂ ਉਹਨੇ ਆਪਣੇ ਗੁਰੂ ਜੀ ਨਾਲ ਹੋਏ ਵਾਰਤਾਲਾਪ ਬਾਰੇ ਦੱਸਿਆ। ਲਹਿਣੇ ਨੇ ਲੋਕਾਂ ਨੂੰ ਸਮਝਾਇਆ ਕਿ ਗੁਰੂ ਜੀ ਦੇ ਇਸ ਕੌਤਕ ਨੂੰ ਸਮਝਣਾ ਔਖਾ ਹੈ। ਕੁੱਝ ਸਮੇਂ ਬਾਅਦ ਗੁਰੂ ਜੀ ਵੀ ਉਸ ਥਾਂ ਤੇ ਪਹੁੰਚ ਗਏ ਜਿਥੇ ਸਾਰੇ ਜਣੇ ਬੈਠੇ ਭੈਭੀਤ ਜਿਹੀ ਮੁਦਰਾ ਵਿਚ ਇਸ ਮਾਮਲੇ ਤੇ ਚਰਚਾ ਕਰ ਰਹੇ ਸਨ। ਉਹ ਏਨਾ ਡਰੇ ਹੋਏ ਸਨ ਕਿ ਉਹ ਨਾ ਕੁੱਝ ਬੋਲ ਸਕੇ ਅਤੇ ਨਾ ਹੀ ਗੁਰੂ ਜੀ ਅੱਗੇ ਝੁੱਕ ਕੇ ਸਤਿਕਾਰ ਦਿਖਾ ਸਕੇ। ਗੁਰੂ ਜੀ ਦੇ ਲੱਕ ਨਾਲ ਇਕ ਤਾਂਬੇ ਦੀ ਸੰਗਲੀ ਲਟਕ ਰਹੀ ਸੀ ਅਤੇ ਹੁਣ ਹੱਥ ਵਿਚ ਡੰਡਾ ਵੀ ਸੀ। ਜਦੋਂ ਕੋਈ ਸਿੱਖ ਝੁੱਕ ਕੇ ਪੈਰੀਂ ਹੱਥ ਲਾਉਂਦਾ ਉਸ ਦੀ ਪਿੱਠ ਤੇ ਡੰਡਾ ਪੈਂਦਾ। ਸਾਰੇ ਗੁਰੂ ਜੀ ਦੇ ਇਸ ਵਿਉਹਾਰ ਤੇ ਹੈਰਾਨ ਪਰੇਸ਼ਾਨ ਸਨ। ਗੁਰੂ ਜੀ ਨੇ ਪੁੱਛਿਆ, "ਤੁਸੀਂ ਸਾਰੇ ਕੌਣ ਹੋ ਅਤੇ ਤੁਸੀਂ ਆਪੋ ਆਪਣੇ ਘਰੀ ਕਿਉਂ ਨਹੀਂ ਜਾਂਦੇ? ਇਥੇ ਕੀ ਕਰ ਰਹੇ ਹੋ ਤੁਸੀਂ ਲੋਕ?" ਜਿਉਂ ਹੀ ਲੋਕਾਂ ਨੇ ਕਿਹਾ ਕਿ ਅਸੀਂ ਤੁਹਾਡੇ ਸਿੱਖ ਹਾਂ ਤਾਂ ਗੁਰੂ ਜੀ ਨੇ ਇਕ ਇੱਕ ਡੰਡਾ ਹੋਰ ਜੜ ਦਿੱਤਾ। ਬਹੁਤ ਸਾਰੇ ਤਾਂ ਭੱਜ ਗਏ ਪਰ ਕੁਝ ਕੁ ਹਾਲੇ ਵੀ ਉਥੇ ਰਹਿ ਗਏ।

ਗੁਰੂ ਜੀ ਨੇ ਉਹਨਾਂ ਨੂੰ ਪੁੱਛਿਆ, 'ਤੁਸੀਂ ਮੇਰੇ ਸਿੱਖ ਕਦੋ ਤੋਂ ਹੋ? " ਸਿੱਖਾਂ ਨੇ ਜਵਾਬ ਦਿੱਤਾ ਕਿ ਜਦੋਂ ਤੋਂ ਤੁਸੀਂ ਸਾਨੂੰ ਆਪਣੇ ਸਿੱਖ ਬਣਨ ਦੀ ਆਗਿਆ ਦਿੱਤੀ ਹੈ।

"ਠੀਕ ਹੈ, ਜੇ ਤੁਸੀਂ ਮੇਰੇ ਸਿੱਖ ਹੋ ਤਾਂ ਮੇਰਾ ਕਹਿਣਾ ਮੰਨੋ ਤੇ ਮੇਰੇ ਪਿੱਛੇ-ਪਿੱਛੇ ਆਉ!"

ਇਸ ਤਰ੍ਹਾਂ ਗੁਰੂ ਜੀ ਸਿੱਖਾਂ ਨੂੰ ਇਕ ਦੁਰਾਡੇ ਸਥਾਨ ਤੇ ਲੈ ਗਏ ਜੋ ਜੰਗਲ ਦੇ ਅੰਦਰ ਕਰਕੇ ਸੀ ਅਤੇ ਉਹਨਾਂ ਨੂੰ ਇਕ ਚਿਖਾ ਦਿਖਾਈ ਜਿਸ ਉਪਰ ਇਕ ਮੁਰਦਾ ਕਫ਼ਨ ਵਿਚ ਲਿਪਟਿਆ ਪਿਆ ਸੀ। ਨੇੜੇ ਕੁਝ ਲੱਕੜ ਦੇ ਖੁੰਢ ਵੀ ਪਏ ਸਨ। ਹੁਣ ਤਾਂ ਇਹ ਦ੍ਰਿਸ਼ ਦੇਖ ਕੇ ਸਿੱਖਾਂ ਦੀ ਖਾਨਿਉਂ ਗਈ। ਜਦੋਂ ਸਾਰੇ ਸਿੱਖ ਪਹੁੰਚ ਗਏ ਤਾਂ ਉਨ੍ਹਾਂ ਨੇ ਉੱਚੀ ਅਵਾਜ਼ ਵਿਚ ਕਿਹਾ, “ਜੇ ਤੁਸੀਂ ਆਪਣੇ ਆਪ ਨੂੰ ਮੇਰੇ ਸਿੱਖ ਮੰਨਦੇ ਹੋ ਤਾਂ ਜਿਵੇਂ ਮੈਂ ਕਹਿੰਦਾ ਹਾਂ ਉਵੇਂ ਕਰੋ ਜਾਂ ਫਿਰ ਦੌੜ ਜਾਉ ਇੱਥੋਂ। ਚਿਖਾ ਤੇ ਪਏ ਇਸ ਮੁਰਦੇ ਨੂੰ ਖਾਉ ਅਤੇ ਜੇ ਤੁਸੀਂ ਨਾ ਖਾਧਾ ਤਾਂ ਬਹੁਤ ਪਛੁਤਾਉਗੇ।” ਇਹ ਸੁਣ ਕੇ ਸਾਰੇ ਘਬਰਾ ਗਏ ਅਤੇ ਉਹਨਾਂ ਦੀ ਜੀਭ ਤਾਲੂਏ ਨਾਲ ਜਾ ਲੱਗੀ। ਉਹਨਾਂ ਦੇ ਸਬਰ ਦਾ ਪਿਆਲਾ ਭਰ ਗਿਆ। ਕਈ ਤਾਂ ਰਫੂਚੱਕਰ ਹੋ ਗਏ ਅਤੇ ਕਈ ਝਾੜੀਆਂ ਉਹਲੇ ਜਾ ਲੁਕੇ।

ਛੇਕੜ ਲਹਿਣਾ ਰੁਕ ਗਿਆ ਜਦੋਂ ਕਿ ਬਾਕੀ ਸਾਰੇ ਛਾਈ ਮਾਈਂ ਹੋ ਗਏ। ਉਸ ਨੂੰ ਇਕੱਲੇ ਨੂੰ ਖੜ੍ਹਾ ਦੇਖ ਕੇ ਗੁਰੂ ਜੀ ਉਸ ਨੂੰ ਮੁਖਾਤਬ ਹੋਏ ਕਿ ਉਹ ਕਿਉਂ ਨਹੀਂ ਗਿਆ। “ਜੇ ਤੂੰ ਮੇਰਾ ਸਿੱਖ ਹੋਣ ਦਾ ਦਾਅਵਾ ਕਰਦਾ ਹੈ ਤਾਂ ਤੁਰੰਤ ਇਸ ਮੁਰਦੇ ਨੂੰ ਖਾ ਜਾਹ।” ਇਹ ਸੁਣ ਕੇ ਲਹਿਣੇ ਨੇ ਮੁਰਦਾ ਸਰੀਰ ਦਾ ਇਕ ਚੱਕਰ ਕੱਟਿਆ ’ਤੇ ਪੁੱਛਿਆ, “ਗੁਰੂ ਜੀ! ਦੱਸੋ, ਪਹਿਲਾਂ ਕਿਹੜੇ ਪਾਸਿਉਂ ਖਾਣਾ ਸ਼ੁਰੂ ਕਰਾਂ?’ ਗੁਰੂ ਜੀ ਨੇ ਪੈਰਾਂ ਵੱਲ ਇਸ਼ਾਰਾ ਕੀਤਾ। ਜਿਉਂ ਹੀ ਲਹਿਣੇ ਨੇ ਕੱਫਣ ਚੁੱਕਿਆ ਤਾਂ ਉਹ ਦੇਖ ਕੇ ਦੰਗ ਰਹਿ ਗਿਆ ਕਿ ਉੱਥੇ ਤਾਂ ਕੜਾਹ ਪ੍ਰਸ਼ਾਦ ਪਿਆ ਸੀ ਜਿਸ ਦਾ ਆਕਾਰ ਜਿਸਮ ਦਾ ਸੀ। ਲਹਿਣਾ ਗੁਰੂ ਜੀ ਦੇ ਪੈਰੀਂ ਪੈ ਗਿਆ ਅਤੇ ਗੁਰੂ ਜੀ ਨੇ ਜਜ਼ਬਾਤੀ ਹੋ ਕੇ ਉਹਨੂੰ ਹਿੱਕ ਨਾਲ ਲਾ ਲਿਆ।

“ਭਾਈ ਲਹਿਣਿਆ! ਤੂੰ ਅੱਜ ਤੋਂ ਮੇਰਾ ਹੀ ਰੂਪ ਹੈਂ ਅਤੇ ਤੂੰ ਮੇਰੇ ਨਾਲ ਏਕਾਕਾਰ ਹੋ ਗਿਆ ਹੈ”, ਗੁਰੂ ਜੀ ਨੇ ਕਿਹਾ । ਲਹਿਣਾ ਅਤੇ ਗੁਰੂ ਨਾਨਕ ਧਰਮਸਾਲਾ ਆ ਗਏ। ਸਾਰੇ ਸਿੱਖਾਂ ਅਤੇ ਗੁਰੂ-ਪੁੱਤਰਾਂ ਨੂੰ ਬੁਲਾਇਆ ਗਿਆ। ਲਹਿਣੇ ਨੂੰ ਅਸਲੀ ਥਾਂ ਤੇ ਬਿਠਾ ਕੇ ਗੁਰੂ ਜੀ ਨੇ ਪਿਆਰ ਭਰੀ ਨਜ਼ਰ ਨਾਲ ਉਸ ਵੱਲ ਦੇਖਿਆ ਅਤੇ ਉਸ ਨੂੰ ਆਪਣਾ ਉੱਤਰਾਧਿਕਾਰੀ ਮਨੋਨੀਤ ਕਰ ਦਿੱਤਾ। ਹੱਥ ਜੋੜ ਕੇ ਗੁਰੂ ਜੀ ਚੇਲੇ ਸਾਹਮਣੇ ਝੁਕੇ। ਇਸ ਗੱਲ ਨੂੰ ਬਲਵੰਡ ‘ਰਾਮਕਲੀ ਕੀ ਵਾਰ’ ਵਿਚ ‘ਉਲਟੀ ਗੰਗਾ ਵਹਾਉਣਾ’ ਕਹਿੰਦਾ ਹੈ। ਗੁਰੂ ਨਾਨਕ ਤੋਂ ਪਹਿਲਾਂ ਧਰਮ ਦੇ ਇਤਿਹਾਸ ਵਿਚ ਇੰਜ ਕਦੇ ਨਹੀਂ ਸੀ ਹੋਇਆ ਕਿ ਗੁਰੂ ਨੇ ਆਪਣੇ ਜੀਉਂਦੇ ਜੀ ਕਿਸੇ ਚੇਲੇ ਨੂੰ ਗੁਰੂ ਦੀ ਪਦਵੀ ਤੱਕ ਉਚਿਆ ਦਿਤਾ ਹੋਵੇ ਅਤੇ ਉਸ ਨੂੰ ਮੱਥਾ ਵੀ ਟੇਕਿਆ ਹੋਵੇ।

ਗੁਰੂ ਨਾਨਕ ਨੇ ਹੋਰ ਅੱਗੇ ਕਿਹਾ ਕਿ ਲਹਿਣਾ ਕਿਉਂਕਿ ਮੇਰੇ ਅੰਗ ’ਚੋਂ ਹੀ

ਪੈਦਾ ਹੋਇਆ ਹੈ। ਇਸ ਲਈ ਅੱਗੇ ਤੋਂ ਇਹ ਅੰਗਦ ਕਰਦੇ ਜਾਣਿਆ ਜਾਵੇਗਾ। ਗੁਰੂ ਨਾਨਕ ਨੇ ਗੁਰਿਆਈ ਅੰਗਦ ਨੂੰ ਦੇ ਦਿੱਤੀ ਅਤੇ ਕਿਹਾ ਕਿ ਜਿਹੜਾ ਵੀ ਆਪਣੇ ਆਪ ਨੂੰ ਮੇਰਾ ਸਿੱਖ ਹੋਣ ਦਾ ਦਾਵਾ ਕਰਦਾ ਹੈ ਉਹ ਆਵੇ ਅਤੇ ਗੁਰੂ ਅੰਗਦ ਨੂੰ ਮੇਰਾ ਰੂਪ ਜਾਣ ਕੇ ਉਸ ਨੂੰ ਮੱਥਾ ਟੇਕੇ। ਭਾਈ ਬੁੱਢਾ ਸਮੇਤ ਸਾਰੇ ਆਪੋਂ ਆਪਣੀਆਂ ਥਾਵਾਂ ਤੋਂ ਉੱਠੇ ਅਤੇ ਗੁਰੂ ਅੰਗਦ ਨੂੰ ਮੱਥਾ ਟੇਕਿਆ। ਜੇ ਕੋਈ ਨਹੀਂ ਉੱਠਿਆ ਤਾਂ ਉਹ ਸ੍ਰੀ ਚੰਦ ਅਤੇ ਲਖਮੀ ਦਾਸ ਸਨ। ਗੁਰੂ ਜੀ ਨੇ ਉਹਨਾਂ ਨੂੰ ਵੀ ਬਾਕੀਆਂ ਵਾਂਗ ਮੱਥਾ ਟੇਕਣ ਲਈ ਕਿਹਾ। ਉਹਨਾਂ ਨੇ ਜਵਾਬ ਦਿੱਤਾ, "ਇਹ ਤੁਹਾਡਾ ਚੇਲਾ ਹੈ ਅਤੇ ਅਸੀਂ ਤੁਹਾਡੇ ਪੁੱਤਰ ਹੋਣ ਕਰਕੇ ਸਾਡਾ ਸਥਾਨ ਇਸ ਤੋਂ ਕਿਤੇ ਉੱਚਾ ਹੈ। ਇਹ ਕਿਵੇਂ ਸ਼ੋਭਾ ਦੇਵੇਗਾ ਕਿ ਅਸੀਂ ਉਸ ਨੂੰ ਮੱਥਾ ਟੇਕੀਏ।" ਇਹ ਕਹਿ ਕੇ ਬਿਨਾਂ ਪਿਤਾ ਦੀ ਗੱਲ ਨੂੰ ਗੌਲਿਆਂ ਦੋਵੇ ਉੱਥੋਂ ਚਲੇ ਗਏ। ਗੁਰੂ ਜੀ ਉਸ ਮੌਕੇ ਖ਼ਾਮੋਸ਼ ਰਹੇ।

ਇਹ ਜਾਣਨਾ ਉਚਿਤ ਹੀ ਹੋਵੇਗਾ ਕਿ ਕਰਤਾਰਪੁਰ ਦੇ ਇਲਾਕੇ ਵਿਚ ਗੁਰੂ ਨਾਨਕ ਕਿਸ ਤਰ੍ਹਾਂ ਦੀ ਪਰੰਪਰਾ ਅਤੇ ਵਿਰਾਸਤ ਨੂੰ ਜਨਮ ਦੇ ਰਹੇ ਸਨ। ਭਾਈ ਗੁਰਦਾਸ (ਵਾਰ 26.3) ਦੁਨਿਆਵੀ ਰਾਜਿਆਂ ਅਤੇ ਰੂਹਾਨੀਅਤ ਦੀ ਦੁਨੀਆਂ ਦੇ ਰਾਜਿਆਂ ਦਰਮਿਆਨ ਫ਼ਰਕ ਦੱਸਦਿਆਂ ਕਹਿੰਦੇ ਹਨ ਕਿ ਰੂਹਾਨੀਅਤ ਦੀ ਦੁਨੀਆਂ ਦਾ ਪਾਤਸ਼ਾਹ ਹਮੇਸ਼ਾਂ ਸੁਪਾਤਰ ਵਿਅਕਤੀ ਨੂੰ ਹੀ ਗੱਦੀ ਸੌਂਪਦਾ ਹੈ। ਭਾਈ ਗੁਰਦਾਸ ਕਹਿੰਦੇ ਹਨ, "ਸੰਸਾਰਕ ਰਾਜਾ ਆਪਣੇ ਪੁੱਤਰ ਨੂੰ ਗੱਦੀ ਸੌਂਪ ਕੇ ਮਰ ਜਾਂਦਾ ਹੈ। ਉਹ ਦੁਨੀਆਂ ਤੇ ਰਾਜ ਕਰਦਾ ਹੈ ਅਤੇ ਸਾਰੇ ਸੈਨਿਕ ਉਸਦੀ ਆਗਿਆ ਦਾ ਪਾਲਣ ਕਰਦੇ ਹਨ। ਮਸਜਿਦ ਵਿਚ ਉਹ ਹੁਕਮ ਦੇ ਕੇ ਆਪਣੇ ਨਾ ਦੀ ਦੁਆ ਕਰਵਾਉਂਦਾ ਹੈ ਅਤੇ ਕਾਜ਼ੀ ਮੁੱਲਾਂ ਉਸ ਦੇ ਕਹੇ ਨੂੰ ਪ੍ਰਮਾਣਿਕ ਮੰਨਦੇ ਹਨ। ਟਕਸਾਲ ਤੋਂ ਉਹਦੇ ਨਾਂ ਦਾ ਸਿੱਕਾ ਜਾਰੀ ਹੁੰਦਾ ਹੈ ਅਤੇ ਸਭ ਮਾੜਾ ਚੰਗਾ ਉਸ ਦੇ ਹੁਕਮ ਨਾਲ ਹੁੰਦਾ ਹੈ। ਉਹ ਮੁਲਕ ਦੀ ਸੰਪਤੀ ਤੇ ਕਾਬਜ਼ ਰਹਿੰਦਾ ਹੈ ਅਤੇ ਗੱਦੀ ਤੇ ਬਹਿ ਕੇ ਕਿਸੇ ਦੀ ਪਰਵਾਹ ਨਹੀਂ ਕਰਦਾ। ਪਰ ਗੁਰੂ-ਘਰ ਦੀ ਪਰੰਪਰਾ ਇਹ ਹੈ ਕਿ ਪੂਰਬਲੇ ਗੁਰੂਆਂ ਦਵਾਰਾ ਦਰਸਾਏ ਮਾਰਗ ਤੇ ਚੱਲਿਆ ਜਾਂਦਾ ਹੈ। ਇਸ ਪਰੰਪਰਾ ਵਿਚ ਸਿਰਫ਼ ਵਾਹਿਗੁਰੂ ਦੀ ਮਹਿਮਾਂ ਕੀਤੀ ਜਾਂਦੀ ਹੈ, ਇੱਥੇ ਇਕ ਹੀ ਟਕਸਾਲ (ਸੰਗਤ) ਹੈ। ਹੁਕਮ (ਨਾਮ) ਵੀ ਇਕ ਹੈ ਅਤੇ ਸੱਚੀ ਗੱਦੀ ਵੀ ਇਕੋ ਹੈ। ਵਾਹਿਗੁਰੂ ਦਾ ਇਨਸਾਫ਼ ਅਜਿਹਾ ਹੈ ਕਿ ਉਸ ਵਲੋਂ ਗੁਰਮੁਖ ਨੂੰ ਅਨੰਦ ਦਾ ਫ਼ਲ ਬਖ਼ਸ਼ਿਆ ਜਾਂਦਾ ਹੈ"।

ਆਪਣੀ 'ਹਿਸਟਰੀ ਆਫ ਦਾ ਸਿੱਖ ਗੁਰੂਜ਼', ਸਿੱਖ ਗੁਰੂ ਸਾਹਿਬਾਨ ਦਾ ਇਤਿਹਾਸ ਪੁਸਤਕ ਵਿਚ ਡਾ. ਹਰੀ ਰਾਮ ਗੁਪਤਾ ਲਿਖਦੇ ਹਨ: ਗੁਰੂ ਨਾਨਕ ਨੇ ਲਹਿਣੇ ਨੂੰ ਅੰਗਦ ਦਾ ਨਾਂ ਇਸ ਲਈ ਦਿੱਤਾ ਕਿਉਂਕਿ ਮਹਾਕਾਵਿ 'ਰਾਮਾਇਣ'

ਵਿਚ ਅੰਗਦ ਨਾਮਕ ਪਾਤਰ ਰਾਮ ਦਾ ਸਭ ਤੋਂ ਵਫ਼ਾਦਾਰ ਅਤੇ ਆਗਿਆਕਾਰ ਵਿਅਕਤੀ ਸੀ। ਉਹਨਾਂ ਦੇ ਆਪਣੇ ਸ਼ਬਦਾਂ ਵਿਚ, "ਗੁਰੂ ਨਾਨਕ ਨੇ ਲਹਿਣਾ ਨੂੰ ਇਹ ਨਾਮ ਸ਼ਾਇਦ ਇਸ ਲਈ ਦਿੱਤਾ ਕਿਉਂਕਿ ਅੰਗਦ 'ਰਾਮਾਇਣ' ਦੇ ਨਾਇਕ ਰਾਮ ਦਾ ਭਰੋਸੇਯੋਗ ਸ਼ਰਧਾਲੂ ਸੀ ਜਿਸ ਨੂੰ ਰਾਮ ਨੇ ਵਿਸ਼ੇਸ਼ ਰਾਜਦੂਤ ਬਣਾ ਕੇ ਰਾਵਣ ਕੋਲ ਭੇਜਿਆ ਸੀ।"

ਡਾ. ਹਰੀ ਰਾਮ ਗੁਪਤਾ ਦੇ ਬਿਆਨ ਨੂੰ ਅੰਸ਼ਕ ਸੱਚ ਮੰਨਿਆ ਜਾ ਸਕਦਾ ਹੈ ਪਰ ਇਹ ਸਮਾਨਤਾ ਬਿਲਕੁਲ ਸਹੀ ਨਹੀਂ ਹੈ। 'ਰਾਮਾਇਣ' ਵਾਲਾ ਅੰਗਦ ਬਾਲੀ ਅਤੇ ਉਸ ਦੀ ਪਤਨੀ ਤਾਰਾ ਦੀ ਔਲਾਦ ਹੈ ਅਤੇ ਜਨਮ ਤੋਂ ਹੀ ਉਸ ਦਾ ਨਾਂ ਅੰਗਦ ਹੈ। ਇੱਥੇ ਅੰਗਦ ਪਹਿਲਾਂ ਲਹਿਣਾ ਹੁੰਦਾ ਸੀ ਅਤੇ ਮਿਹਨਤ, ਸਮਰਪਣ ਭਾਵ ਅਤੇ ਫਰਮਾਬਰਦਾਰੀ ਕਾਰਣ ਉਹ ਨਾਨਕ ਦੇ 'ਅੰਗ' 'ਚੋਂ ਪੈਦਾ ਹੋਇਆ ਹੈ। ਬਲਕਿ ਕਹਿ ਲਈਏ ਕਿ ਦੂਜਾ ਨਾਨਕ ਹੈ। ਉਸ ਦਾ ਕੱਦ-ਬੁੱਤ ਹੁਣ ਨਾਨਕ ਜਿੱਡਾ ਹੀ ਉੱਚਾ ਹੈ। ਜਿਸ ਨੇ ਆਪਣੇ ਜਿਉਂਦੇ ਜੀ ਚੇਲੇ ਨੂੰ ਗੁਰੂ ਦੇ ਪੱਧਰ ਤੱਕ ਪੁਚਾ ਦਿੱਤਾ ਅਤੇ ਉਸ ਦੇ ਰਾਹੀਂ ਖ਼ੁਦ ਨਾਨਕ ਇਕ ਸੰਸਥਾ ਬਣ ਗਏ ਜਿਸ ਦਾ ਨਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਾਰੇ ਗੁਰੂ ਸਾਹਿਬਾਨ ਨੇ ਵਰਤਿਆ। ਅੰਗਦ ਅਤੇ ਰਾਮਾਇਣ ਦੇ ਨਾਇਕ ਵਿਚ ਅਜਿਹਾ ਕੋਈ ਰਿਸ਼ਤਾ ਨਹੀਂ ਸੀ।

ਪੁਰਾਤਨ ਜਨਮ ਸਾਖੀ, ਮਿਹਰਬਾਨ ਜਨਮ ਸਾਖੀ ਅਤੇ ਪ੍ਰੋ. ਸਾਹਿਬ ਸਿੰਘ ਕਹਿੰਦੇ ਹਨ ਕਿ ਗੁਰੂ ਅੰਗਦ ਨੂੰ ਗੁਰਿਆਈ ਸੌਂਪਦੇ ਸਮੇਂ ਗੁਰੂ ਨਾਨਕ ਨੇ ਉਨ੍ਹਾਂ ਨੂੰ ਪੋਥੀ ਵੀ ਸੌਂਪ ਦਿੱਤੀ। 'ਪੁਰਾਤਨ ਜਨਮ ਸਾਖੀ' ਦੀ ਸਾਖੀ 56 ਅਤੇ 57 ਵਿਚ ਇਹ ਸਪੱਸ਼ਟ ਤੌਰ ਤੇ ਵਰਣਨ ਕੀਤਾ ਗਿਆ ਹੈ ਕਿ ਗੁਰੂ ਦੇ ਕਹਿਣ ਮੁਤਾਬਕ ਬਾਰਹਮਾਹਾ ਤੁਖਾਰੀ ਦੇ ਉਚਾਰਨ ਤੋਂ ਬਾਅਦ ਪੋਥੀ ਲਹਿਣਾ ਦੇ ਹਵਾਲੇ ਕਰ ਦਿੱਤੀ ਗਈ ਜੋ ਇਸ ਦਾ ਯੋਗ ਅਧਿਕਾਰੀ ਸੀ। ਭਾਈ ਗੁਰਦਾਸ ਕਹਿੰਦੇ ਹਨ ਕਿ ਬਾਬਾ ਨਾਨਕ ਹਮੇਸ਼ਾਂ ਆਪਣੇ ਕੋਲ ਇਕ ਪੋਥੀ ਰੱਖਿਆ ਕਰਦੇ ਸਨ। ਤਾਹੀਓਂ ਤਾਂ ਮੱਕੇ ਵਿਚ ਮੁਸਲਮਾਨ ਪੁਜਾਰੀਆਂ ਨੇ ਉਹਨਾਂ ਨੂੰ ਕਿਹਾ ਕਿ ਉਹ ਆਪਣੀ ਪੋਥੀ ਖੋਲ੍ਹ ਕੇ ਦੱਸਣ ਕਿ ਹਿੰਦੂ ਵੱਡਾ ਹੈ ਕਿ ਮੁਸਲਮਾਨ। ਬਾਬੇ ਨਾਨਕ ਨੇ ਤੀਰਥ ਯਾਤਰੂਆਂ ਨੂੰ ਦੱਸਿਆ ਕਿ ਬਿਨਾ ਨੇਕ ਕੰਮਾਂ ਦੇ ਦੋਵਾਂ ਨੂੰ ਰੋਣਾ ਹੀ ਨਸੀਬ ਹੋਵੇਗਾ। ਉਹ ਪੋਥੀ ਫੇਰ ਗੁਰੂ ਅਮਰ ਦਾਸ ਜੀ ਨੂੰ ਦੇ ਦਿੱਤੀ ਗਈ ਅਤੇ ਇਸੇ ਤਰ੍ਹਾ ਬਾਬੇ ਦਾ ਇਹ ਖ਼ਜ਼ਾਨਾ ਗੁਰੂ ਅਰਜਨ ਦੇਵ ਜੀ ਕੋਲ ਆਇਆ ਜਿਨ੍ਹਾਂ ਨੇ ਭਾਈ ਗੁਰਦਾਸ ਅਤੇ ਕੁਝ ਹੋਰ ਵਿਦਵਾਨਾਂ ਦੀ ਸਹਾਇਤਾ ਨਾਲ ਇਸ ਦਾ ਸੰਕਲਨ ਅਤੇ ਸੰਪਾਦਨ ਕੀਤਾ ਅਤੇ ਆਖਰ 1604 ਈ. ਵਿਚ ਇਸ ਦਾ 'ਪੋਥੀ ਸਾਹਿਬ' ਦੇ ਰੂਪ ਵਿਚ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਪ੍ਰਕਾਸ਼ ਕਰ ਦਿੱਤਾ ਗਿਆ।

'ਐਨਸਾਈਕਲੋਪੀਡੀਆਂ ਆਫ਼ ਸਿੱਖਿਜ਼ਮ' ਅਨੁਸਾਰ 13 ਜੂਨ 1539 ਨੂੰ

ਆਪਣੇ ਉੱਤਰਅਧਿਕਾਰੀ ਦੇ ਤੌਰ ਤੇ ਗੁਰੂ ਅੰਗਦ ਦੀ ਨਾਮਜ਼ਦਗੀ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਕੁਝ ਦਿਨ ਪਹਿਲਾਂ 7 ਸਤੰਬਰ 1539 ਨੂੰ ਗੁਰਗੱਦੀ ਤੇ ਬਿਠਾਇਆ ਗਿਆ। ਗੁਰੂ ਨਾਨਕ ਨੇ ਗੁਰੂ ਅੰਗਦ ਨੂੰ ਆਪਣੇ ਅੰਤਮ ਸਮੇਂ ਦੇ ਨੇੜੇ ਆਉਣ ਬਾਰੇ ਕਿਹਾ ਅਤੇ ਇਹ ਵੀ ਕਿਹਾ ਕਿ ਉਹ ਖਡੂਰ ਜਾ ਕੇ ਸਿੱਖ ਜੀਵਨ ਜਾਚ ਦਾ ਸੰਦੇਸ਼ ਫੈਲਾਉਣ ਜਿਸ ਨੂੰ ਕਿ ਉਨ੍ਹਾਂ ਨੇ ਖ਼ੁਦ ਤਨ, ਮਨ ਅਤੇ ਆਤਮਾ ਦੇ ਪੱਧਰ ਤੇ ਅੰਗੀਕਾਰ ਕੀਤਾ ਹੋਇਆ ਸੀ। ਮਹਾਕਵੀ ਸੰਤੋਖ ਸਿੰਘ ਕਹਿੰਦੇ ਹਨ ਕਿ ਗੁਰੂ ਜੀ ਦੇ ਹੁਕਮ ਅਨੁਸਾਰ ਖਡੂਰ ਜਾਣ ਤੋਂ ਪਹਿਲਾਂ ਗੁਰੂ ਅੰਗਦ ਨੇ ਗੁਰੂ ਨਾਨਕ ਦੇਵ ਜੀ ਨੂੰ ਆਖਰੀ ਸਵਾਲ ਪੁੱਛਿਆ, “ਆਪ ਦੇ ਆਖਰੀ ਸਮੇਂ ਮੇਰੇ ਵਲੋਂ ਆਪ ਜੀ ਦੀ ਸੇਵਾ ਕੀਤੇ ਜਾਣ ਸਬੰਧੀ ਮੇਰੇ ਲਈ ਕੀ ਹੁਕਮ ਹੈ?”

ਗੁਰੂ ਜੀ ਨੇ ਕਿਹਾ, “ਜੇ ਕਿਸੇ ਖਾਸ ਵਜ੍ਹਾ ਕਰਕੇ ਤੁਸੀਂ ਨਾ ਆ ਸਕੇ ਤਾਂ ਮੈਨੂੰ ਐਵੇਂ ਉਮੀਦ ਜਿਹੀ ਬਣੀ ਰਹੇਗੀ। ਚੰਗਾ ਹੈ ਤੁਸੀਂ ਨਾ ਹੀ ਆਵੋ। ਮੈਂ ਆਪੇ ਆਪਣੇ ਤਰੀਕੇ ਨਾਲ ਤੁਹਾਡੇ ਕੋਲ ਪਹੁੰਚ ਜਾਵਾਂਗਾ ਅਤੇ ਹਮੇਸ਼ਾ ਮਿਲਦਾ ਰਹਾਂਗਾ।” ਗੁਰੂ ਅੰਗਦ ਦੇਵ ਨੇ ਗੁੱਝੀ ਰਮਜ਼ ਬੁਝ ਲਈ ਅਤੇ ਗੁਰੂ ਨਾਨਕ ਜੀ ਦੀ ਮਰਜ਼ੀ ਅਨੁਸਾਰ ਖਡੂਰ ਵੱਲ ਨੂੰ ਚਾਲੇ ਪਾ ਦਿੱਤੇ।

ਗੁਰੂ ਜੀ ਦੇ ਵਿਛੋੜੇ ਨੇ ਉਨ੍ਹਾਂ ਨੂੰ ਉਦਾਸ ਕਰ ਦਿੱਤਾ ਅਤੇ ਉਨ੍ਹਾਂ ਨੇ ਆਪਣੇ ਅੰਤਰਮਨ ਦੀਆਂ ਡੂੰਘਾਈਆਂ ਵਿਚ ਉਤਰਨ ਲਈ ਆਪਣੇ ਆਪ ਨੂੰ ਇਕ ਕਮਰੇ ਵਿਚ ਬੰਦ ਕਰ ਲਿਆ। ਸਿਰਫ ਮਾਈ ਭਿਰਾਈ ਜਾਣਦੀ ਸੀ ਉਹ ਕਿਥੇ ਹਨ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ, ਭਾਈ ਬੁੱਢਾ ਅਤੇ ਕੁਝ ਹੋਰ ਸਿੱਖ ਗੁਰੂ ਅੰਗਦ ਦੇਵ ਨੂੰ ਮਿਲਣ ਲਈ ਖਡੂਰ ਆਏ। ਉਹ ਮਾਈ ਭਿਰਾਈ ਕੋਲ ਪਹੁੰਚੇ ਜਿਸ ਨੇ ਕਾਫ਼ੀ ਹਿਕਿਚਾਹਟ ਤੋਂ ਬਾਅਦ ਦੱਸ ਦਿੱਤਾ ਕਿ ਗੁਰੂ ਅੰਗਦ ਦੇਵ ਕਿੱਥੇ ਹਨ। ਗੁਰੂ ਅੰਗਦ ਡੂੰਘੇ ਧਿਆਨ ਵਿਚ ਉੱਤਰੇ ਹੋਏ ਸਨ। ਕਿਸੇ ਤਰ੍ਹਾਂ ਗੁਰੂ ਜੀ ਕਮਰੇ ’ਚੋਂ ਬਾਹਰ ਆਏ ਅਤੇ ਕਰਤਾਰਪੁਰ ਤੋਂ ਆਏ ਸੱਜਣਾਂ ਨੂੰ ਮਿਲੇ। ਸੰਗਤ ਨੂੰ ਗੁਰੂ ਨਾਨਕ ਦੇ ਵਿਛੋੜੇ ਕਾਰਨ ਉਦਾਸੇ ਅਤੇ ਸੰਤਾਪੇ ਦੇਖ ਕੇ ਗੁਰੂ ਅੰਗਦ ਦੇਵ ਜੀ ਨੇ ਲੰਗਰ ਛਕਾਉਣ ਦੌਰਾਨ ਉਨ੍ਹਾਂ ਸਾਰਿਆਂ ਨੂੰ ਸਬਰ ਕਰਨ ਅਤੇ ਸਤਿਨਾਮ ਦਾ ਜਾਪ ਕਰਨ ਦੀ ਨਸੀਹਤ ਕੀਤੀ। ਹੁਣ ਲੋਕ ਖਡੂਰ ਵਿਖੇ ਕੱਠੇ ਹੋਣੇ ਸ਼ੁਰੂ ਹੋ ਗਏ ਜਿੱਥੇ ਗੁਰੂ ਨਾਨਕ ਦੇ ਉਪਦੇਸ਼ਾਂ ਅਨੁਸਾਰ ਫੈਲੇ ਪ੍ਰਕਾਸ਼ ਸਦਕਾ ਇਕ ਲਹਿਰ ਜਿਹੀ ਸ਼ੁਰੂ ਹੋ ਗਈ ਸੀ।

‘ਸ੍ਰੀ ਗੁਰੂ ਪ੍ਰਤਾਪ ਸੂਰਜ ਗਰੰਥ’ ਵਿਚ ਭਾਈ ਸੰਤੋਖ ਸਿੰਘ ਗੁਰੂ ਅੰਗਦ ਦੇਵ ਜੀ ਦੇ ਜੀਵਨ ਦੇ ਤੀਸਰੇ ਦੌਰ ਦੇ ਨਿਤਨੇਮ ਦੀ ਵਿਆਖਿਆ ਕਰਦੇ ਹਨ। ਰਾਤ ਦੇ ਆਖਰੀ ਪਹਿਰ ਉਹ ਬਿਸਤਰ ’ਚੋਂ ਉੱਠਦੇ ਅਤੇ ਨਹਾ ਧੋ ਕੇ ਦਿਨ ਚੜ੍ਹਨ ਤੱਕ

ਧਿਆਨ ਸਾਧਨਾ ਕਰਦੇ। ਫੇਰ ਉਹ ਵੱਖ-ਵੱਖ ਥਾਵਾਂ ਤੋਂ ਪਹੁੰਚੇ ਰੋਗੀਆਂ ਦੀ ਦੇਖਭਾਲ ਕਰਕੇ ਉਹਨਾਂ ਨੂੰ ਰਾਜ਼ੀ ਕਰਦੇ। ਗੁਰੂ ਜੀ ਦੀ ਇਸ ਨੇਕ ਸੀਰਤ ਕਰਕੇ ਉਨ੍ਹਾਂ ਦੀ ਪ੍ਰਸਿੱਧੀ ਦੂਰ ਦੂਰ ਤੱਕ ਫੈਲ ਗਈ। ਧਿਆਨ 'ਚੋਂ ਉਠਣ ਤੋਂ ਬਾਅਦ ਉਨ੍ਹਾਂ ਦੀ ਨਜ਼ਰ ਜਿਸ ਤੇ ਵੀ ਪੈਂਦੀ ਉਸ ਦਾ ਤਨ ਮਨ ਤਕੜਾ ਅਤੇ ਸਿਹਤਯਾਬ ਹੋ ਜਾਂਦਾ। ਫਿਰ ਉਹ ਸੰਗਤ ਵਿਚ ਬੈਠ ਕੇ ਕੀਰਤਨ ਸੁਣਦੇ ਅਤੇ ਗੁਰੂ ਨਾਨਕ ਦੇ ਸ਼ਬਦਾਂ ਅਤੇ ਉਪਦੇਸ਼ਾਂ ਦੀ ਵਿਆਖਿਆ ਕਰਦੇ। ਜਦੋਂ ਲੰਗਰ ਲਈ ਸੱਦਾ ਆਉਂਦਾ ਤਾਂ ਸੰਗਤ ਦੇ ਨਾਲ ਗੁਰੂ ਜੀ ਆਪ ਵੀ ਜਾਂਦੇ। ਚਾਰੇ ਵਰਣਾਂ ਦੇ ਲੋਕ ਇੱਕਠੇ ਬੈਠਦੇ, ਉਥੇ ਰਾਜੇ ਰੰਕ ਦਾ ਕੋਈ ਭੇਦਭਾਵ ਨਹੀਂ ਸੀ। ਭਾਂਡੇ ਮਿੱਟੀ ਦੇ ਸਨ ਅਤੇ ਲੋਕ ਪੱਤਲਾਂ ਵਿਚ ਵੀ ਭੋਜਨ ਛਕਦੇ। ਗੁਰੂ ਜੀ ਦੀ ਪਤਨੀ ਮਾਤਾ ਖੀਵੀ ਲੰਗਰ ਦੀ ਦੇਖ ਰੇਖ ਕਰਦੀ ਅਤੇ 'ਰਾਮਕਲੀ ਕੀ ਵਾਰ' ਵਿਚ ਬਲਵੰਡ ਕਹਿੰਦਾ ਹੈ ਕਿ ਉਸ (ਮਾਤਾ ਖੀਵੀ) ਦੇ ਲੰਗਰ ਵਿਚ ਘਿਉ ਵਾਲੀ ਖੀਰ ਬਣਦੀ ਜੋ ਸਾਰਿਆਂ ਨੂੰ ਵਰਤਾਈ ਜਾਂਦੀ ਸੀ। ਬੰਸਾਵਲੀਨਾਮਾ' (ਅਧਿਆਇ-ਦੂਜਾ) ਅਨੁਸਾਰ ਗੁਰੂ ਜੀ ਅਤੇ ਉਹਨਾਂ ਦਾ ਪਰਿਵਾਰ ਸਾਦਾ ਭੋਜਨ ਕਰਦਾ ਜੋ ਉਹ ਮੁੰਜ ਅਤੇ ਰੱਸੇ ਵੱਟ ਕੇ ਕਮਾਉਂਦੇ ਸਨ। ਪਰਿਵਾਰ ਆਪਣੀ ਰੋਟੀ ਹੱਥੀਂ ਮਿਹਨਤ ਕਰਦੇ ਕਮਾਉਂਦਾ ਸੀ।

ਬਾਅਦ ਦੁਪਹਿਰ ਗੁਰੂ ਜੀ ਬੱਚਿਆਂ ਨਾਲ ਖੇਡਦੇ ਅਤੇ ਉਹਨਾਂ ਨੂੰ ਗੁਰਮੁਖੀ ਦੇ ਅੱਖਰ ਸਿਖਾਉਂਦੇ। ਬੱਚਿਆਂ ਨਾਲ ਖੇਡਦਿਆਂ ਉਹ ਉਹਨਾਂ ਨਾਲ ਬੱਚਿਆਂ ਵਰਗੇ ਹੀ ਹੋ ਜਾਂਦੇ ਅਤੇ ਕਿਸੇ ਦੀ ਪਰਵਾਹ ਨਾ ਕਰਦੇ। ਇਕ ਵਾਰ ਇੱਦਾਂ ਹੀ ਹੋਇਆ ਕਿ ਹੁਮਾਯੂੰ ਪੰਜਾਬ ਵੱਲ ਨੂੰ ਦੌੜ ਆਇਆ ਕਿਉਂਕਿ ਉਸ ਦੇ ਪਿੱਛੇ ਸ਼ੇਰਸ਼ਾਹ ਸੂਰੀ ਦੀ ਫੌਜ ਪਈ ਹੋਈ ਸੀ। ਉਸ ਨੂੰ ਪਤਾ ਲੱਗਾ ਕਿ ਬਾਬੇ ਨਾਨਕ ਦੀ ਗੱਦੀ ਤੇ ਹੁਣ ਗੁਰੂ ਅੰਗਦ ਸੁਸ਼ੋਭਤ ਹਨ ਅਤੇ ਉਹ ਖਡੂਰ ਵਿਖੇ ਹਨ। ਸਿਖ ਪਰੰਪਰਾ ਅਤੇ 'ਸ੍ਰੀ ਗੁਰੂ ਪ੍ਰਤਾਪ ਸੂਰਜ ਗਰੰਥ' ਅਤੇ ਮਹਿਮਾ ਪ੍ਰਕਾਸ਼ (ਸਾਖੀ 5) ਵਿਚ ਦਿੱਤੇ ਵੇਰਵੇ ਅਨੁਸਾਰ ਹੁਮਾਯੂੰ ਖਡੂਰ ਵਿਖੇ ਗੁਰੂ ਅੰਗਦ ਦੇਵ ਜੀ ਦਾ ਆਸ਼ੀਰਵਾਦ ਲੈਣ ਆਇਆ। ਉਸ ਵੇਲੇ ਗੁਰੂ ਜੀ ਬੱਚਿਆਂ ਨੂੰ ਪੜ੍ਹਾਉਣ ਅਤੇ ਉਹਨਾਂ ਨਾਲ ਖੇਡਣ ਵਿਚ ਰੁੱਝੇ ਹੋਏ ਸਨ। ਉਨ੍ਹਾਂ ਨੇ ਬਾਦਸ਼ਾਹ ਦੇ ਆਉਣ ਨੂੰ ਕੋਈ ਬਹੁਤਾ ਨਾ ਗੌਲਿਆ। ਕੁੱਝ ਚਿਰ ਲਈ ਹੁਮਾਯੂੰ ਅਣਗੌਲਿਆ ਹੀ ਖੜ੍ਹਾ ਰਿਹਾ। ਜਿਉਂ ਹੀ ਉਸਨੇ ਮਿਆਨ ਵਿਚੋਂ ਤਲਵਾਰ ਕੱਢਣ ਲਈ ਮੁੱਠੇ ਨੂੰ ਹੱਥ ਪਾਇਆ ਗੁਰੂ ਜੀ ਉਸ ਵੱਲ ਦੇਖ ਕੇ ਕਹਿਣ ਲੱਗੇ, "ਜਿਥੇ ਤੇਗ਼ ਵਾਹੁਣ ਦਾ ਮੌਕਾ ਸੀ ਉਥੋਂ ਤਾਂ ਤੁਸੀਂ ਭੱਜ ਆਏ ਹੋ ਅਤੇ ਇਥੇ ਆਪਣੀ ਸੂਰਮਗਤੀ ਦਿਖਾਉਣ ਲੱਗੇ ਹੋ।" ਹੁਮਾਯੂੰ ਸ਼ਰਮਿੰਦਾ ਹੋ ਗਿਆ ਅਤੇ ਗੁਰੂ ਜੀ ਨੇ ਉਸ ਨੂੰ ਸਦਾਚਾਰੀ, ਬਹਾਦਰ ਅਤੇ ਇਨਸਾਫ਼ ਪਸੰਦ ਬਣਨ ਲਈ ਅਸੀਸ ਦਿੱਤੀ।

ਦਿਨ ਦਾ ਤੀਸਰਾ ਪਹਿਰ ਗੁਰੂ ਜੀ ਬੱਚਿਆਂ ਨਾਲ ਬਿਤਾਉਂਦੇ ਸਨ ਅਤੇ ਫੇਰ ਰੋਜ਼ਾਨਾ ਮੁੰਡਿਆਂ ਦੇ ਘੋਲ ਕਰਾਉਂਦੇ। ਗੁਰੂ ਜੀ ਆਪ ਵੀ ਕੁਸ਼ਤੀ ਦੇ ਸ਼ੌਕੀਨ ਸਨ। ਜਿਵੇਂ ਅਸੀਂ ਪਹਿਲਾਂ ਦੇਖ ਚੁੱਕੇ ਹਾਂ ਕਿ ਕਿਵੇਂ ਗੁਰੂ ਅੰਗਦ ਨੇ ਲਹਿਣਾ ਰੂਪ ਵਿਚ ਗੁਰੂ ਨਾਨਕ ਦੇਵ ਜੀ ਨਾਲ ਝੋਨੇ ਦੇ ਖੇਤ ਵਿਚ ਆਪਣੀ ਦੂਸਰੀ ਮੁਲਾਕਾਤ ਦੌਰਾਨ ਘਾਹ ਦੀਆਂ ਤਿੰਨ ਪੰਡਾਂ ਚੁੱਕ ਕੇ ਗੁਰੂ ਜੀ ਦੇ ਘਰ ਵਿਚਲੇ ਡੰਗਰਾਂ ਦੇ ਵਾੜੇ ਵਿਚ ਲਿਆ ਸੁੱਟੀਆਂ ਸਨ। ਘੁਲਣਾ ਅਤੇ ਹੋਰ ਇਹੋ ਜਿਹੇ ਕੰਮ ਗੁਰੂ ਅੰਗਦ ਜੀ ਨੂੰ ਬਹੁਤ ਪਸੰਦ ਸਨ ਕਿਉਂਕਿ ਉਹ ਚੰਗੀ ਤਰ੍ਹਾਂ ਸਮਝਦੇ ਸਨ ਕਿ ਸਿਹਤਮੰਦ ਸਰੀਰ ਵਿਚ ਸਿਹਤਮੰਦ ਮਨ ਅਤੇ ਆਤਮਾ ਦਾ ਨਿਵਾਸ ਹੋ ਸਕਦਾ ਹੈ। ਯੋਗੀਆਂ ਦੇ ਮਤਾਂ ਦੀ ਗਿਣਤੀ ਤਾਂ ਦਿਨ ਬਦਿਨ ਵਧਦੀ ਜਾ ਰਹੀ ਸੀ ਪਰ ਕੋਈ ਵੀ ਆਪਣੇ ਸੱਭਿਆਚਾਰ, ਭਾਸ਼ਾ ਅਤੇ ਕਦਰਾਂ ਕੀਮਤਾਂ ਦੀ ਰਖਵਾਲੀ ਲਈ ਅੱਗੇ ਨਹੀਂ ਆ ਰਿਹਾ ਸੀ। ਪੰਜਾਂ ਦਰਿਆਵਾਂ ਦੀ ਧਰਤੀ ਹਮੇਸ਼ਾ ਹੀ ਉਨ੍ਹਾਂ ਧਾੜਵੀਆਂ ਦੇ ਰਹਿਮੋ ਕਰਮ ਤੇ ਰਹੀ ਸੀ ਜਿਨ੍ਹਾਂ ਨੇ ਰੱਜ ਕੇ ਇਸ ਧਰਤੀ ਨੂੰ ਲੁੱਟਿਆ ਸੀ।

ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਹੀ ਸਮਝ ਲਿਆ ਸੀ ਕਿ ਅਖੌਤੀ ਖੱਤਰੀ ਆਪਣਾ ਫਰਜ਼ ਭੁੱਲ ਚੁੱਕੇ ਹਨ ਅਤੇ ਉਹਨਾਂ ਦੇ ਪਠਾਣਾਂ ਤੇ ਮੁਗਲਾਂ ਦੀ ਜ਼ਬਾਨ ਨੂੰ ਅਪਣਾ ਕੇ ਆਪਣੀ ਮਾਂ ਬੋਲੀ ਨੂੰ ਵੀ ਵਿਸਾਰ ਦਿੱਤਾ ਹੈ। ਗੁਰੂ ਨਾਨਕ ਦੇਵ ਜੀ ਨੇ ਪੰਜਾਬੀ ਵਿਚ ਹੀ ਲਿਖਣ ਅਤੇ ਸ਼ਬਦ ਗਾਇਨ ਦਾ ਨਿਸਚਾ ਕੀਤਾ। ਇਸ ਮੰਤਵ ਲਈ ਗੁਰੂ ਅੰਗਦ ਨੇ ਗੁਰਮੁਖੀ ਅੱਖਰ ਤਿਆਰ ਕੀਤੇ। ਗੁਰੂ ਨਾਨਕ ਦੀ ਆਪਣੀ ਫਿਲਾਸਫ਼ੀ ਵੀ ਕੋਈ ਸਧਾਰਨ ਬੁੱਧੀਜੀਵੀ ਫਿਲਾਸਫਰਾਂ ਵਾਲੀ ਨਹੀਂ ਸੀ। ਉਸ ਵਿਚ ਸਮਾਜ ਦੇ ਸਮੁੱਚੇ ਵਰਤਾਰੇ ਨੂੰ ਬਦਲਣ ਦੀ ਸਮਰੱਥਾ ਸੀ। ਪਰੰਤੂ ਗੁਰੂ ਅੰਗਦ ਜੀ ਨੇ ਜਿਹਾ ਕਿ ਉਹਨਾਂ ਦੇ ਸ਼ਬਦਾਂ ਤੋਂ ਸਪਸ਼ਟ ਹੈ, ਇਸ ਨੂੰ ਬਹੁ ਪਸਾਰੀ ਅਰਥਾਂ ਵਿਚ ਇਕ ਵਿਹਾਰਕ ਫ਼ਿਲਾਸਫ਼ੀ ਬਣਨ ਦੀ ਦਿਸ਼ਾ ਵੱਲ ਹੋਰ ਅੱਗੇ ਤੋਰਿਆ। ਰੂਹਾਨੀ ਅਤੇ ਦੁਨੀਆਵੀ ਕੰਮ ਕਾਜ ਗੁਰੂ ਨਾਨਕ ਦੀ ਫਿਲਾਸਫ਼ੀ ਦੇ ਮਾਰਗ-ਦਰਸ਼ਨ ਤਹਿਤ ਹੀ ਨਿਭਾਏ ਜਾਂਦੇ ਜਿਸ ਨੂੰ ਗੁਰੂ ਅੰਗਦ ਦੇਵ ਜੀ ਦੀ ਰਹਿਨੁਮਾਈ ਹੇਠ ਹੋਰ ਪ੍ਰਫੁੱਲਤ ਅਤੇ ਪ੍ਰਚੱਲਤ ਕੀਤਾ ਗਿਆ। ਗੁਰੂ ਅੰਗਦ ਨੇ 'ਬਾਲਾ ਜਨਮ ਸਾਖੀ' ਰਚ ਕੇ ਸੰਸਕ੍ਰਿਤ ਅਤੇ ਅਰਬੀ ਦੇ ਵਿਦਵਾਨਾਂ ਦਾ ਘਮੰਡ ਚੂਰ ਚੂਰ ਕਰ ਦਿੱਤਾ। 'ਬਾਲਾ ਜਨਮ' ਸਾਖੀ ਸਿੱਖ ਫਿਲਾਸਫ਼ੀ ਇਤਿਹਾਸ ਅਤੇ ਸੱਭਿਆਚਾਰ ਦਾ ਸਰੋਤ ਸੀ ਅਤੇ ਇਸ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਅਤੇ ਸੰਪਾਦਨ ਲਈ ਵੀ ਰਾਹ ਪੱਧਰਾ ਕੀਤਾ। ਸ਼ਾਮ ਨੂੰ ਗੁਰੂ ਅੰਗਦ ਵੀ ਗੁਰੂ ਨਾਨਕ ਦੇਵ ਜੀ ਵਾਂਗ ਕੀਰਤਨ ਸੁਣਨ ਅਤੇ ਥਾਂ ਥਾਂ ਤੋਂ ਆਏ ਲੋਕਾਂ ਨੂੰ ਮਿਲਣ ਦਾ ਕਾਰਜ ਕਰਦੇ ਸਨ। ਫਿਰ ਇਕ ਪਹਿਰ ਉਹ ਆਪਣੇ ਅੰਤਰਮਨ ਦੀ ਗਹਿਰਾਈ ਵਿਚ ਉਤਰਨ ਲਈ ਇਕਾਂਤ ਵਿਚ ਬੈਠਦੇ ਅਤੇ ਗੁਰੂ-ਘਰ ਦੇ ਹੋਰ ਕੰਮ-ਕਾਜ ਉਲੀਕਦੇ

ਸਨ। ਇਸ ਤਰ੍ਹਾਂ ਗੁਰੂ ਜੀ ਆਪਣੇ ਦਿਨ ਰਾਤ ਗੁਜ਼ਾਰਦੇ ਅਤੇ ਲੋਕਾਂ ਨੂੰ ਧਿਆਨ ਲਗਾਉਣ ਅਤੇ ਸਤਿਨਾਮ ਦਾ ਮਹੱਤਵ ਪਛਾਣਨ ਦੀ ਪ੍ਰੇਰਨਾ ਦਿੰਦੇ ਸਨ।

ਇਸ ਤੋਂ ਇਲਾਵਾ ਸਾਧੂ, ਯੋਗੀ ਅਤੇ ਦੇਵੀ ਪੂਜਕ ਵੀ ਗੁਰੂ ਅੰਗਦ ਦੇ ਉਪਦੇਸ਼ਾਂ ਨੂੰ ਸੁਣਦੇ ਅਤੇ ਆਪਣੇ ਅਧਿਆਤਮਕ ਜੀਵਨ ਦੇ ਰੰਗ ਢੰਗ ਬਦਲਣ ਤੇ ਵਿਚਾਰ ਕਰਦੇ। ਭਾਈ ਗੁਰਦਾਸ ਆਪਣੀਆਂ ਵਾਰਾਂ ਵਿਚ ਗੁਰੂ ਅੰਗਦ ਦੇਵ ਦੇ ਕੁਝ ਪ੍ਰਮੁੱਖ ਸਿੱਖਾਂ ਦੇ ਨਾਮ ਅਤੇ ਉਹਨਾਂ ਦੇ ਸੁਭਾਅ ਬਾਰੇ ਵਰਣਨ ਕਰਦੇ ਹਨ।

"ਜੁਲਕਾ ਜਾਤ ਦਾ ਇਕ ਪਰਮਹੰਸ ਸਿੱਖ ਭਾਈ ਪਾਰੋ ਸੀ ਜਿਸ ਉਪਰ ਗੁਰੂ ਜੀ ਦੀ ਬਹੁਤ ਕਿਰਪਾ ਸੀ। ਇਕ ਹੋਰ ਸਿੱਖ ਮੱਲੂ ਸੀ ਜੋ ਬੜਾ ਬਹਾਦਰ ਸੀ। ਭਾਈ ਕੇਦਾਰਾ ਉਹਨਾਂ ਦਾ ਵੱਡਾ ਭਗਤ ਸੀ। ਮੈਂ ਭਾਈ ਦੇਵ, ਭਾਈ ਨਰਾਇਣ ਦਾਸ, ਭਾਈ ਬੁੱਢਾ ਅਤੇ ਭਾਈ ਦੀਪਾ ਦਾ ਬਹੁਤ ਰਿਣੀ ਹਾਂ। ਭਾਈ ਲਾਲੂ ਅਤੇ ਭਾਈ ਦੁਰਗਾ ਅਤੇ ਜਿਵੰਦਾ ਤਾਂ ਬਿਲਕੁਲ ਹੀਰੇ ਸਨ ਅਤੇ ਤਿਨੋਂ ਪਰਉਪਕਾਰੀ ਜਿਊੜੇ ਸਨ। ਜੱਗਾ ਧਾਰਨੀ ਉਪ-ਜਾਤ ਨਾਲ ਸਬੰਧਤ ਸੀ ਅਤੇ ਸੰਸਾਰੂ ਨਿਰੰਕਾਰ ਪ੍ਰਭੂ ਨਾਲ ਇਕਮਿਕ ਹੋ ਚੁੱਕਾ ਸੀ। ਖਾਨੂੰ ਤੇ ਮੱਯਾ ਪਿਉਂ ਪੁੱਤ ਸਨ ਅਤੇ ਭੰਡਾਰੀਆਂ ਦਾ ਗੋਵਿੰਦ ਗੁਣੀ-ਗਿਆਨੀਆਂ ਦੀ ਕਦਰ ਕਰਨ ਵਾਲਾ ਬੰਦਾ ਸੀ। ਦੇਵਤਾ-ਸਰੂਪ ਜੋਧ ਰਸੋਈਆ ਗੁਰੂ ਜੀ ਦੀ ਸੇਵਾ ਕਰਕੇ ਭਵਸਾਗਰ ਤੋਂ ਪਾਰ ਹੋ ਗਿਆ ਸੀ। ਗੁਰੂ ਜੀ ਇਹਨਾਂ ਸਾਰਿਆਂ ਦਾ ਪੂਰਾ ਮਾਣ-ਆਦਰ ਕਰਦੇ ਸਨ।" ਇਹਨਾਂ ਤੋਂ ਇਲਾਵਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਭਾਈ ਜੀਵਾ, ਗੁੱਜਰ, ਲੁਹਾਰ ਧਿੰਗਾ ਨਾਈ ਵਰਗੇ ਸਿੱਖਾਂ ਦੇ ਨਾਵਾਂ ਦਾ ਜ਼ਿਕਰ ਆਉਂਦਾ ਹੈ। ਇਕ ਚੌਧਰੀ ਦੀ ਬੜੀ ਦਿਲਚਸਪ ਅਤੇ ਅੱਖਾਂ ਖੋਲ੍ਹਣ ਵਾਲੀ ਸਾਖੀ ਭਾਈ ਸੰਤੋਖ ਸਿੰਘ ਨੇ ਬਿਆਨ ਕੀਤੀ ਹੈ। ਖਡੂਰ ਦਾ ਇਕ ਚੌਧਰੀ ਪੂਰਾ ਪਿਆਕੜ ਸੀ ਅਤੇ ਦਾਰੂ ਚੜ੍ਹਾ ਲੈਣ ਤੋਂ ਬਾਅਦ ਉਹ ਜਣੇਖਣੇ ਨੂੰ ਗਾਲ੍ਹਾਂ ਕੱਢਦਾ। ਸ਼ਰਾਬ ਦੇ ਅਸਰ ਦਾ ਅਸਲੀ ਇਲਮ ਉਸ ਨੂੰ ਉਦੋਂ ਹੋਇਆ ਜਦੋਂ ਇਸ ਦੇ ਕਾਰਣ ਉਸ ਨੂੰ ਮਿਰਗੀ ਦੇ ਦੌਰੇ ਪੈਣ ਲੱਗੇ। ਦਾਰੂ ਦੀ ਆਦਤ ਕਾਰਣ ਉਸ ਦੀ ਇਹ ਬੀਮਾਰੀ ਵਧਦੀ ਹੀ ਗਈ। ਇਕ ਦਿਨ ਕਿਸੇ ਕੋਲੋਂ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਸੁਣ ਕੇ ਉਹ ਗੁਰੂ ਜੀ ਕੋਲ ਆਇਆ ਅਤੇ ਉਨ੍ਹਾਂ ਨੂੰ ਆਪਣੀ ਭਿਆਨਕ ਅਤੇ ਘਾਤਕ ਬੀਮਾਰੀ ਬਾਰੇ ਦੱਸਿਆ। ਉਸ ਦੀ ਗੱਲਬਾਤ ਚੰਗੀ ਤਰ੍ਹਾਂ ਸੁਣ ਕੇ ਗੁਰੂ ਜੀ ਨੇ ਉਸ ਨੂੰ ਕਿਹਾ, "ਜੇ ਤੂੰ ਪੀਣ ਦੀ ਆਦਤ ਛੱਡ ਦੇਵੇਂ ਤਾਂ ਅੱਗੇ ਤੋਂ ਤੈਨੂੰ ਕਦੇ ਇਹ ਮਿਰਗੀ ਵਾਲੀ ਬੀਮਾਰੀ ਤੰਗ ਨਹੀਂ ਕਰੇਗੀ ਅਤੇ ਤੂੰ ਐਨ ਤਕੜਾ ਹੋ ਜਾਵੇਂਗਾ ਪਰ ਜੇ ਤੂੰ ਇੰਜ ਨਾ ਕੀਤਾ ਤਾ ਇਹ ਆਪਣੇ ਆਪ ਇਸ ਬੀਮਾਰੀ ਨੂੰ ਸੱਦਾ ਦੇਣ ਵਾਲੀ ਗੱਲ ਹੋਵੇਗੀ ਅਤੇ ਤੈਨੂੰ ਇਹਦੇ ਨਤੀਜੇ ਭੁਗਤਣੇ ਪੈਣਗੇ।" ਚੌਧਰੀ ਨੇ ਨਸੀਹਤ ਸੁਣੀ, ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਘਰ ਪਰਤ ਗਿਆ। ਉਸੇ ਦਿਨ ਤੋਂ ਉਸ ਨੇ ਸ਼ਰਾਬ ਨਾ ਪੀਣ ਦਾ ਪ੍ਰਣ ਕਰ ਲਿਆ ਅਤੇ

ਆਖਰ ਉਸ ਦਾ ਰੋਗ ਠੀਕ ਹੋ ਗਿਆ। ਉਸ ਦੀ ਸਿਹਤ ਸੁਧਰ ਗਈ, ਉਹ ਬਿਨਾਂ ਪੀਤੇ ਵੀ ਜ਼ਿੰਦਗੀ ਦਾ ਅਨੰਦ ਲੈਣ ਲੱਗਾ ਅਤੇ ਉਸ ਦੇ ਦਿਨ ਖੁਸ਼ੀ ਖੁਸ਼ੀ ਬੀਤਣ ਲੱਗੇ। ਇਕ ਬੱਦਲਵਾਈ ਵਾਲੇ ਬਰਸਾਤੀ ਜਿਹੇ ਦਿਨ ਉਸ ਦਾ ਸਬਰ ਟੁੱਟ ਗਿਆ ਅਤੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਿਹਤਮੰਦ ਜਾਣ ਕੇ ਉਸ ਦਿਨ ਚੰਗੀ ਖ਼ਾਸੀ ਪੀ ਗਿਆ। ਨਸ਼ੇ ਦੀ ਹਾਲਤ ਵਿਚ ਉਹ ਛੱਤ ਤੇ ਚੜ੍ਹ ਗਿਆ ਅਤੇ ਬਨੇਰੇ ਕੋਲ ਖੜ੍ਹਾ ਹੋ ਕੇ ਗੁਰੂ ਜੀ ਦੇ ਘਰ ਵੱਲ ਮੂੰਹ ਕਰਕੇ ਉਸਨੇ ਲਲਕਾਰਾ ਮਾਰਿਆ, "ਦੇਖ ਅੱਜ ਮੈਂ ਤੇਰੇ ਹੁਕਮ ਤੋਂ ਛੁਟਕਾਰਾ ਪਾ ਲਿਐ; ਨਾਲੇ ਤੈਨੂੰ ਨਹੀਂ ਪਤਾ ਅੱਜ ਮੈਂ ਕਿੰਨਾ ਖੁਸ਼ ਹਾਂ।" "ਉਹ ਹਾਲੇ ਇਸ ਤਰ੍ਹਾਂ ਬੜ੍ਹਕਾਂ ਮਾਰ ਹੀ ਰਿਹਾ ਸੀ ਕਿ ਉਸ ਨੂੰ ਫੇਰ ਮਿਰਗੀ ਦਾ ਦੌਰਾ ਪਿਆ ਅਤੇ ਸਿਰ ਪਰਨੇ ਛੱਤ ਤੋਂ ਡਿੱਗ ਕੇ ਮੌਕੇ ਤੇ ਹੀ ਦਮ ਤੋੜ ਗਿਆ।

ਅਸੀਂ ਪਹਿਲਾਂ ਪੜ੍ਹ ਚੁੱਕੇ ਹਾਂ ਕਿ ਗੁਰੂ ਅੰਗਦ ਦੇਵ ਦੀ ਬੇਟੀ ਬੀਬੀ ਅਮਰੋ ਭਾਈ ਜੱਸ ਨੂੰ ਵਿਆਹੀ ਹੋਈ ਸੀ ਜਿਹੜਾ ਬਾਬਾ ਅਮਰ ਦਾਸ ਦੇ ਛੋਟੇ ਭਰਾ ਭਾਈ ਮਾਣਕ ਚੰਦ ਦਾ ਪੁੱਤਰ ਸੀ। ਸੰਨ 1479 ਵਿਚ (ਗੁਰੂ) ਅਮਰਦਾਸ ਦਾ ਜਨਮ ਭਾਈ ਤੇਜ ਭਾਨ ਅਤੇ ਉਸ ਦੀ ਪਤਨੀ ਬਖ਼ਤ ਕੌਰ ਦੇ ਘਰ ਹੋਇਆ। ਬਖ਼ਤ ਕੌਰ ਨੂੰ ਵੱਖੋ ਵੱਖਰੇ ਇਤਿਹਾਸਕ ਸ੍ਰੋਤਾਂ ਵਿਚ ਲੱਛਮੀ, ਭੂਪ ਕੌਰ ਅਤੇ ਰੂਪ ਕੌਰ ਵੀ ਲਿਖਿਆ ਮਿਲਦਾ ਹੈ। (ਗੁਰੂ) ਅਮਰਦਾਸ ਦਾ ਵਿਆਹ ਸਿਆਲ ਕੋਟ ਜ਼ਿਲ੍ਹੇ ਦੇ ਪਿੰਡ ਸੰਖਤਰਾਂ ਦੇ ਵਾਸੀ ਦੇਵੀ ਚੰਦ ਦੀ ਬੇਟੀ ਮਨਸਾ ਦੇਵੀ ਨਾਲ ਹੋਇਆ ਅਤੇ ਉਹਨਾਂ ਦੇ ਚਾਰ ਬੱਚੇ-ਮੋਹਰੀ ਤੇ ਮੋਹਨ ਦੋ ਪੁੱਤਰ ਅਤੇ ਦਾਨੀ ਤੇ ਭਾਨੀ ਦੋ ਪੁੱਤਰੀਆਂ ਹੋਏ। (ਗੁਰੂ) ਅਮਰ ਦਾਸ ਵੈਸ਼ਣਵ ਸੀ ਅਤੇ ਉਹ ਬਿਨਾਂ ਨਾਗਾ ਹਰ ਸਾਲ ਹਰਦਵਾਰ ਗੰਗਾ ਨ੍ਹਾਉਣ ਜਾਂਦਾ ਸੀ। ਉਸ ਦੇ ਵੀਹਵੇਂ ਫੇਰੇ ਤੇ ਇਕ ਸੰਤ ਪੁਰਸ਼ ਨੇ ਉਸ ਨੂੰ ਝਿੜਕਿਆ ਕਿ ਹਾਲੇ ਤਾਈਂ ਤੂੰ ਕੋਈ ਗੁਰੂ ਕਿਉਂ ਨਹੀਂ ਧਾਰਿਆ। ਅਮਰਦਾਸ ਇਸ ਭੁੱਲ ਕਾਰਣ ਉਦਾਸ ਹੋ ਗਿਆ ਅਤੇ ਦਿਲ ਵਿਚ ਧਾਰ ਲਿਆ ਕਿ ਉਹ ਜ਼ਰੂਰ ਕਿਸੇ ਨਾ ਕਿਸੇ ਨੂੰ ਆਪਣਾ ਗੁਰੂ ਧਾਰੇਗਾ। ਪਰਿਵਾਰ ਦੀ ਨੂੰਹ-ਰਾਣੀ ਬੀਬੀ ਅਮਰੋ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਉਸ ਨੂੰ ਆਪਣੇ ਪਿਤਾ ਗੁਰੂ ਅੰਗਦ ਦੇਵ ਕੋਲ ਖਡੂਰ ਲੈ ਗਈ।

ਅਮਰਦਾਸ ਇੱਕਦਮ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ ਅਤੇ ਉਸ ਨੇ ਇਕਾਗਰ ਮਨ ਨਾਲ ਉਨ੍ਹਾਂ ਦੀ ਸੇਵਾ ਕਰਨ ਦਾ ਨਿਸਚਾ ਕੀਤਾ। ਕਈ ਦਿਨ ਨਵੇਂ ਸਿੱਖ ਅਤੇ ਗੁਰੂ ਦਰਮਿਆਨ ਕੋਈ ਸੰਵਾਦ ਨਹੀਂ ਹੋਇਆ ਭਾਵੇਂ ਕਿ ਅਮਰਦਾਸ ਸੰਸਾਰਕ ਰਿਸ਼ਤੇ ਤੋਂ ਗੁਰੂ ਜੀ ਦੀ ਬੇਟੀ ਦਾ ਸਹੁਰਾ ਲੱਗਦਾ ਸੀ। ਦੂਸਰੇ ਸਿੱਖਾਂ ਅੱਗੇ ਜੋਦੜੀ ਕਰਕੇ ਅਮਰਦਾਸ ਨੇ ਲੰਗਰ ਅਤੇ ਗੁਰੂ ਜੀ ਦੇ ਨਹਾਉਣ ਵਾਸਤੇ ਪਾਣੀ ਭਰ ਕੇ ਲਿਆਉਣ ਦਾ ਜ਼ਿੰਮਾ ਆਪਣੇ ਉੱਪਰ ਲੈ ਲਿਆ। ਹੁਣ ਸੰਗਤ ਅਤੇ ਗੁਰੂ ਜੀ ਦੀ ਸੇਵਾ ਹੀ ਉਸ ਦੇ ਜੀਵਨ ਦਾ ਉਦੇਸ਼ ਬਣ ਗਿਆ। ਇਸ ਮਕਸਦ ਦੀ ਪੂਰਤੀ ਵਿਚ

ਨਾ ਮੀਂਹ, ਨਾ ਝੱਖੜ ਨਾ ਤੂਫ਼ਾਨ ਕਦੇ ਉਸ ਦੇ ਰਾਹ ਦਾ ਰੋੜਾ ਬਣੇ ਅਤੇ ਉਹ ਹਰ ਰੋਜ਼ ਬਿਆਸ ਦਰਿਆ ਤੋਂ ਪਾਣੀ ਭਰ ਕੇ ਲਿਆਉਂਦਾ ਰਿਹਾ। ਦਿਨ ਰਾਤ ਉਹ ਸੰਗਤ ਅਤੇ ਗੁਰੂ ਜੀ ਦੀ ਸੇਵਾ ਵਿਚ ਜੁਟਿਆ ਰਹਿੰਦਾ ਜਿਸ ਨਾਲ ਉਸ ਦਾ ਉੱਚੀ ਜਾਤ ਨਾਲ ਸਬੰਧਤ ਹੋਣ ਦਾ ਹੰਕਾਰ ਚੂਰ ਚੂਰ ਹੋ ਗਿਆ ਅਤੇ ਉਸ ਦਾ ਗੁਰੂ ਜੀ ਨਾਲ ਸਬੰਧ ਹੋਰ ਗੂੜ੍ਹਾ ਹੁੰਦਾ ਗਿਆ। ਇਤਿਹਾਸਕਾਰ ਕਹਿੰਦੇ ਹਨ ਕਿ ਇੰਜ ਸੇਵਾ ਕਰਦਿਆਂ ਬਾਰਾਂ ਸਾਲ ਬੀਤ ਗਏ ਅਤੇ ਅਮਰ ਦਾਸ ਆਪਣੀ ਪਾਣੀ ਭਰਨ ਦੀ ਡਿਊਟੀ ਬਾਖ਼ੂਬੀ ਨਿਭਾਉਂਦਾ ਰਿਹਾ। ਇਕ ਰਾਤ ਮੋਹਲੇਧਾਰ ਮੀਂਹ ਪੈ ਰਿਹਾ ਸੀ ਅਤੇ ਝੱਖੜ ਝੁੱਲ ਰਿਹਾ ਸੀ। ਉਹ ਪਾਣੀ ਦੀ ਗਾਗਰ ਲੈ ਕੇ ਜਦੋਂ ਜੁਲਾਹਿਆਂ ਦੀ ਬਸਤੀ 'ਚੋਂ ਲੰਘਿਆ ਤਾਂ ਇਕ ਕਿੱਲੇ ਨਾਲ ਅਟਕ ਕੇ ਡਿੱਗ ਪਿਆ ਪਰ ਉਸ ਨੇ ਗਾਗਰ ਥੱਲੇ ਨਹੀਂ ਡਿੱਗਣ ਦਿੱਤੀ। ਖੜਕੇ ਨਾਲ ਇਕ ਜੁਲਾਹੀ ਦੀ ਅੱਖ ਖੁੱਲ੍ਹ ਗਈ ਤੇ ਉਹ ਬੁੜਬੁੜਾਈ, "ਵੇ ਅਮਰੂ ਨਿਥਾਵਿਆਂ! ਤੈਨੂੰ ਕਿਤੇ ਢੋਈ ਨਹੀਂ ਮਿਲਦੀ, ਜਿਹੜਾ ਰਾਤ ਨੂੰ ਵੀ ਚੈਨ ਨਾਲ ਨਹੀਂ ਬਹਿੰਦਾ।"

ਜਦੋਂ ਅਗਲੇ ਦਿਨ ਗੁਰੂ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਨੇ ਅਮਰਦਾਸ ਦੀ ਸ਼ਰਧਾ ਨੂੰ ਬਹੁਤ ਸਰਾਹਿਆ ਅਤੇ ਉਸ ਨੂੰ 'ਨਿਮਾਣਿਆ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਅਤੇ ਬੰਧਨ ਧਾਰਕਾਂ ਨੂੰ ਨਿਜਾਤ ਬਣਾਉਣ ਵਾਲਾ ਹੋਣ ਦਾ ਖ਼ਿਤਾਬ ਦਿੱਤਾ। ਗੁਰੂ ਜੀ ਦੇ ਮੂੰਹੋਂ ਅਜਿਹੇ ਬਚਣ ਸੁਣ ਕੇ ਜਿੱਥੇ ਸੰਗਤ ਨਿਹਾਲ ਹੋ ਗਈ ਉੱਥੇ ਉਨ੍ਹਾਂ ਦੇ ਪੁੱਤਰ ਦਾਤੂ ਅਤੇ ਦਾਸੂ ਦੇ ਮਨ ਵਿਚ ਖ਼ਦਸ਼ਾ ਪੈਦਾ ਹੋ ਗਿਆ ਕਿ ਗੁਰਗੱਦੀ ਅਮਰਦਾਸ ਕੋਲ ਜਾ ਸਕਦੀ ਹੈ ਅਤੇ ਉਹ ਬੱਸ ਦੇਖਦੇ ਹੀ ਰਹਿ ਜਾਣਗੇ। ਇਸੇ ਦੌਰਾਨ ਗੋਂਦਾ ਨਾਂ ਦਾ ਇਕ ਧਨਾਢ ਸੰਗਤ ਵਿਚ ਹਾਜ਼ਰ ਹੋਇਆ ਅਤੇ ਉਸ ਨੇ ਬੇਨਤੀ ਕੀਤੀ ਕਿ ਕੁਝ ਪਿਸ਼ਾਚ-ਬਿਰਤੀ ਵਾਲੇ ਲੋਕਾਂ ਨੇ ਉਸਦੇ ਸਾਰੇ ਪਿੰਡ ਨੂੰ ਲੁੱਟ ਲਿਆ ਹੈ ਅਤੇ ਤਹਿਸ ਨਹਿਸ ਵੀ ਕਰ ਦਿੱਤਾ ਹੈ। ਆਪਣੇ ਮਨ ਵਿਚ ਉਸ ਨੇ ਸੁੱਖਿਆ ਸੀ ਕਿ ਜੇ ਪਿੰਡ ਵਿਚ ਸ਼ਾਂਤੀ ਵਰਤ ਜਾਵੇ ਤਾਂ ਉਹ ਆਪਣੀ ਪਿੰਡ ਵਾਲੀ ਜ਼ਮੀਨ 'ਚੋਂ ਅੱਧੀ ਗੁਰੂ ਜੀ ਦੇ ਨੇਕ ਕਾਰਜਾਂ ਦੇ ਲੇਖੇ ਦੇਵੇਗਾ। ਗੁਰੂ ਜੀ ਨੇ ਆਪਣੇ ਦੋਵਾਂ ਪੁੱਤਰਾਂ ਨੂੰ ਕਿਹਾ ਕਿ ਉਹ ਗੋਂਦੇ ਦੇ ਨਾਲ ਜਾਣ ਅਤੇ ਪਿੰਡ ਵਿਚ ਸ਼ਾਂਤੀ ਵਰਤਾ ਕੇ ਆਉਣ। ਦੋਵਾਂ ਨੇ ਖਡੂਰ ਛੱਡ ਕੇ ਜਾਣੋਂ ਇਨਕਾਰ ਕਰ ਦਿੱਤਾ। ਫੇਰ ਉਹਨਾਂ ਨੇ ਬਾਬੇ ਅਮਰਦਾਸ ਨੂੰ ਕਿਹਾ ਕਿ ਉਹ ਇਸ ਨੇਕ ਕਾਰਜ ਨੂੰ ਨੇਪਰੇ ਚਾੜ੍ਹੇ ਅਤੇ ਆਪਣੀ ਡਾਂਗ ਵੀ ਉਹਨੂੰ ਦੇ ਦਿੱਤੀ ਜਿਹੜੀ ਗੁਰੂ ਜੀ ਦੀ ਅਧਿਆਤਮਕ ਅਤੇ ਸੰਸਾਰਕ ਸ਼ਕਤੀਮਾਨਤਾ ਦੀ ਪ੍ਰਤੀਕ ਸੀ। ਬਾਬੇ ਅਮਰਦਾਸ ਉਸ ਪਿੰਡ ਗਿਆ ਅਤੇ ਗੁਰੂ ਜੀ ਦੇ ਆਸ਼ੀਰਵਾਦ ਨਾਲ ਸਾਰਾ ਮਸਲਾ ਨਬੇੜ ਦਿੱਤਾ। ਗੁਰੂ ਜੀ ਨੇ ਫੇਰ ਬਾਬੇ ਅਮਰਦਾਸ ਨੂੰ ਕਿਹਾ ਕਿ ਉਹ ਆਪਣੇ ਪਰਿਵਾਰ ਨੂੰ ਜੋ ਉਸ ਵੇਲੇ ਬਾਸਰਕੇ ਪਿੰਡ ਵਿਚ ਰਹਿ ਰਿਹਾ ਸੀ, ਨਵੇਂ

ਵਸਾਏ ਪਿੰਡ ਵਿਚ ਵਸਾ ਲਵੇ ਜਿਸ ਦਾ ਨਾਮ ਹੁਣ ਗੋਂਦਾ ਨੇ ਨਾਂ ਤੇ ਗੋਇੰਦਵਾਲ ਕਹਾਉਣ ਲੱਗਾ ਸੀ। ਅਮਰਦਾਸ ਨੇ ਗੁਰੂ ਜੀ ਦੀ ਨਸੀਹਤ ਤੇ ਇੱਕਦਮ ਅਮਲ ਕੀਤਾ ਅਤੇ ਗੋਇੰਦਵਾਲ ਵਿਕਾਸ ਦੇ ਰਾਹ ਤੇ ਪੈ ਗਿਆ। ਅਮਰਦਾਸ ਨੇ ਇਸੇ ਪਿੰਡ ਨੂੰ ਹੁਣ ਆਪਣੀ ਪੱਕੀ ਠਾਹਰ ਬਣਾ ਲਿਆ ਅਤੇ ਦਿੱਲੀ ਲਾਹੌਰ ਵਾਲੀ ਮੁੱਖ ਸੜਕ ਤੇ ਹੋਣ ਕਰਕੇ ਬਾਅਦ ਵਿਚ ਇਹ ਬੜਾ ਮਸ਼ਹੂਰ ਕਸਬਾ ਬਣ ਗਿਆ। ਕਿਉਂਕਿ ਗੁਰੂ ਅੰਗਦ ਦੇਵ ਜੀ ਨੇ ਆਪਣੇ ਮਨ ਵਿਚ ਅਮਰਦਾਸ ਨੂੰ ਆਪਣਾ ਉੱਤਰਾਧਿਕਾਰੀ ਬਣਾਉਣ ਬਾਰੇ ਪੱਕਾ ਧਾਰ ਲਿਆ ਸੀ ਇਸ ਲਈ 29 ਮਾਰਚ 1552 ਨੂੰ ਉਨ੍ਹਾਂ ਨੇ ਭਰੀ ਸੰਗਤ ਦੇ ਸਾਹਮਣੇ ਅਮਰ ਦਾਸ ਨੂੰ ਗੁਰਿਆਈ ਦੀਆਂ ਜ਼ਿੰਮੇਵਾਰੀਆਂ ਸੌਂਪ ਕੇ ਉਸ ਨੂੰ ਗੁਰੂ ਅਮਰਦਾਸ ਤੀਜਾ ਨਾਨਕ ਬਣਾ ਦਿਤਾ। 'ਮਹਿਮਾ ਪ੍ਰਕਾਸ਼' ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਦੱਸਿਆ ਗਿਆ ਹੈ ਕਿ ਸੰਗਤ ਨੂੰ ਅਗਾਹ ਤੋਂ ਗੁਰੂ ਅਮਰਦਾਸ ਦਾ ਹੁਕਮ ਮੰਨਣ ਲਈ ਤਾਕੀਦ ਕਰਕੇ ਆਪ ਗੁਰੂ ਜੀ ਚਾਦਰ ਤਾਣ ਕੇ ਲੇਟ ਗਏ ਅਤੇ ਜੋਤੀ ਜੋਤ ਸਮਾ ਗਏ।



## ਅਧਿਆਇ – ਚੌਥਾ

# ਗੁਰੂ ਅੰਗਦ ਦੇਵ ਜੀ ਦੀ ਬਾਣੀ

---

1) **ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥** (ਪੰਨਾ 83)

(ਸੱਚ ਦਾ ਸਾਹਮਣਾ ਕਰੋ ਅਤੇ ਸਦਾ ਜੀਵਿਤ ਬਣੇ ਰਹੋ)

ਸੱਚ ਰੂਪੀ ਪਿਆਰੇ ਨੂੰ ਪਿਆਰ ਕਰਨ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਇਸ ਦਾ ਸਾਹਮਣਾ ਕਰੇ ਅਤੇ ਇਸ ਨੂੰ ਕਾਇਮ ਰੱਖਣ ਲਈ ਆਪਣਾ ਆਪ ਕੁਰਬਾਨ ਕਰ ਦੇਵੇ। ਧਿਰਕਾਰ ਹੈ ਉਸ ਜ਼ਿੰਦਗੀ ਨੂੰ ਜਿਸ ਵਿਚ ਮਨੁੱਖ ਜੀਵਨ ਦੀਆਂ ਸਚਾਈਆਂ ਵੱਲ ਪਿੱਠ ਕਰ ਲੈਂਦਾ ਹੈ।

ਮੱਧਯੁਗ ਵਿਚ ਜਦੋਂ ਪਠਾਣਾਂ ਦਾ ਰਾਜ ਨਿਘਾਰ ਵੱਲ ਵਧ ਰਿਹਾ ਸੀ ਅਤੇ ਭਾਰਤੀ ਇਤਿਹਾਸ ਦੇ ਗਗਨ 'ਤੇ ਮੁਗਲ ਉੱਭਰ ਰਹੇ ਸਨ, ਸਭ ਤੋਂ ਵੱਧ ਕਸ਼ਟ ਭਾਰਤੀ ਜਨਤਾ ਨੇ ਭੋਗਿਆ। ਕਾਫ਼ੀ ਲੋਕਾਂ ਨੇ ਆਪਣੇ ਆਪ ਨੂੰ ਸ਼ਾਸਕਾਂ ਦੇ ਮੁਤਾਬਕ ਢਾਲ ਲਿਆ ਅਤੇ ਕਾਫ਼ੀ ਲੋਕ ਯੋਗ ਰਾਹੀਂ ਅਧਿਆਤਮਕ ਅਨੁਭਵ ਪ੍ਰਾਪਤ ਕਰਨ ਦੇ ਬਹਾਨੇ ਜੰਗਲਾਂ ਅਤੇ ਪਹਾੜਾਂ ਦੀਆਂ 'ਗੁਫ਼ਾਵਾਂ' ਵਿਚ ਚਲੇ ਗਏ। ਗੁਰੂ ਨਾਨਕ ਨੇ ਭਾਰਤੀਆਂ ਨੂੰ ਸਵੈਮਾਣ ਦਾ ਫ਼ਲਸਫ਼ਾ ਦਿੱਤਾ ਅਤੇ ਲੋਕਾਂ ਨੂੰ ਪ੍ਰੇਰਣਾ ਦਿੱਤੀ ਕਿ ਉਹ ਦੰਭ ਅਤੇ ਕਰਮਕਾਂਡ ਛੱਡ ਕੇ ਪਰਮਾਤਮਾ ਦੇ ਨਾਮ ਦੀ ਸ਼ਕਤੀ ਨਾਲ ਹਮਲਾਵਰਾਂ ਦਾ ਸਾਹਮਣਾ ਕਰਨ। ਗੁਰੂ ਨਾਨਕ ਦੇ ਫ਼ਲਸਫ਼ੇ ਵਾਲਾ ਪਰਮਾਤਮਾ ਦਾ ਨਾਮ ਸਿਰਫ਼ ਇਕ ਖਿਆਲੀ ਛਲਾਵਾ ਨਹੀਂ ਸਗੋਂ ਸੱਚ ਹੈ ਜੋ ਜ਼ਿੰਦਗੀ ਦੇ ਅਮਲੀ ਫ਼ਲਸਫ਼ੇ ਦੇ ਮੁੜ-ਨਿਰਮਾਣ ਦੀ ਮੰਗ ਕਰਦਾ ਹੈ। ਗੁਰੂ ਨਾਨਕ ਕਹਿੰਦੇ ਹਨ ਕਿ ਤੁਸੀ ਸੱਚ ਨੂੰ ਉਦੋਂ ਹੀ ਜਾਣ ਸਕਦੇ ਹੋ ਜਦੋਂ ਤੁਸੀ ਸੱਚ ਨੂੰ ਪਿਆਰ ਕਰੋ ਅਤੇ ਸਾਹਮਣੇ ਹੋ ਕੇ ਇਸ ਨੂੰ ਜੀਓ। ਇਸ ਸਲੋਕ ਵਿਚ ਗੁਰੂ ਅੰਗਦ ਵੀ ਕਹਿੰਦੇ ਹਨ ਕਿ ਕਿਸੇ ਪ੍ਰਤੀ ਦੰਭ-ਪੂਰਨ ਪ੍ਰੇਮ ਦੇ ਇਜ਼ਹਾਰ ਦਾ ਕੋਈ ਫਾਇਦਾ ਨਹੀਂ। ਸਵੈਮਾਣ ਵਾਲੀ ਜ਼ਿੰਦਗੀ ਦੇ ਸੰਘਰਸ਼ ਅਤੇ ਆਪਣੇ ਦੁੱਖ-ਸੁਖ ਦੇ ਸਾਥੀਆਂ ਤੋਂ ਕਦੇ ਮੂੰਹ ਨਾ ਫੇਰੋ।

**2) ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥**
**ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥**

(ਪੰਨਾ 89)

(ਮਾਲਕ ਅੱਗੇ ਪੂਰਨ ਸਮਰਪਣ ਕਰ ਦਿਉ)

ਹੰਕਾਰੀ ਸਿਰ ਜਿਹੜਾ ਪਰਮਾਤਮਾ ਨੂੰ ਵੀ ਨਜ਼ਰ ਅੰਦਾਜ਼ ਕਰਦਾ ਹੈ ਅਤੇ ਉਸ ਦੇ ਹੁਕਮ ਅੱਗੇ ਨਹੀਂ ਝੁਕਦਾ ਉਸ ਨੂੰ ਗਾਟੇ ਤੋਂ ਲਾਹ ਹੀ ਦੇਣਾ ਚਾਹੀਦਾ ਹੈ ਅਤੇ ਸੁੱਕੇ ਬਾਲਣ ਵਾਂਗ ਚੁੱਲ੍ਹੇ ਵਿਚ ਡਾਹ ਦੇਣਾ ਚਾਹੀਦਾ ਹੈ।

ਗੁਰੂ ਅੰਗਦ ਦੇਵ ਮਾਲਕ ਦੇ ਅੱਗੇ ਪੂਰਨ ਸਮਰਪਣ ਵਿਚ ਵਿਸ਼ਵਾਸ ਰੱਖਦੇ ਸਨ। ਗੁਰੂ ਨਾਨਕ ਨੇ ਸਧਾਰਨ ਮਨੁੱਖ ਦੀ ਸ਼ਖਸੀਅਤ ਨੂੰ ਤਰਾਸ਼ ਕੇ ਉਸ ਨੂੰ ਗੁਰਮੁਖ ਬਣਾ ਦਿੱਤਾ ਜੋ ਪੂਰਣ ਸਮਰਪਣ ਦੇ ਭਾਵ ਦਾ ਪ੍ਰਤੀਕ ਹੈ। ਇਸ ਦੇ ਨਾਲ ਹੀ, ਗੁਰੂ ਨਾਨਕ ਸਾਨੂੰ ਉਹਨਾਂ ਪਾਖੰਡੀਆਂ ਪ੍ਰਤੀ ਸੁਚੇਤ ਕਰਦੇ ਹਨ ਜੋ ਸਿਰ ਝੁਕਾ ਕੇ ਵੀ ਅਗਲੇ ਨੂੰ ਮਾਰ ਮੁਕਾਉਣ ਦਾ ਇਰਾਦਾ ਪਾਲਦੇ ਹਨ। ਉਹਨਾਂ ਦੇ ਸਜਦੇ ਵਿਚ ਵੀ ਖ਼ੁਦਗਰਜ਼ੀ ਹੈ। ਮਨਮੁਖ ਅਜਿਹਾ ਪ੍ਰਾਣੀ ਹੁੰਦਾ ਹੈ ਜਿਹੜਾ ਆਪਣੇ ਆਪ ਨੂੰ ਸਾਰੀਆਂ ਧਰਮ-ਨਿਰਪੱਖ ਗਤੀਵਿਧੀਆਂ ਦਾ ਧੁਰਾ ਬਣਾਉਣ ਦੀ ਕੋਸ਼ਿਸ਼ ਕਰਦਾ ਹੈ। ਤੁਰਸ਼ ਮਿਜਾਜ਼ ਹੋਣ ਕਰਕੇ ਉਹ ਮਹਿਸੂਸ ਕਰਦਾ ਹੈ ਕਿ ਅਨੰਦ ਦੇ ਸਾਰੇ ਸਰੋਤ ਉਸ ਵੱਲ ਨੂੰ ਮੁੜ ਜਾਣ। ਓਹ ਐਨਾ ਹੰਕਾਰੀ ਹੋ ਜਾਂਦਾ ਹੈ ਕਿ ਹਮੇਸ਼ਾਂ ਆਪਣੀਆਂ ਪ੍ਰਾਪਤੀਆਂ ਨਾਲ ਜੁੜਿਆ ਰਹਿੰਦਾ ਹੈ ਅਤੇ ਉਸ ਪਰਮਾਤਮਾ ਨੂੰ ਭੁੱਲ ਜਾਂਦਾ ਹੈ ਜਿਸ ਦੀ ਬਖ਼ਸ਼ਿਸ਼ ਨਾਲ ਸਭ ਪ੍ਰਾਪਤੀਆਂ ਹੁੰਦੀਆਂ ਹਨ। ਇਸ ਸਲੋਕ ਰਾਹੀਂ ਗੁਰੂ ਅੰਗਦ ਦੇਵ ਪੁਰਜ਼ੋਰ ਐਲਾਨ ਕਰਦੇ ਹਨ ਕਿ ਅਜਿਹੇ ਹੰਕਾਰੀ ਵਿਅਕਤੀ ਸਮਾਜ ਲਈ ਅਤੇ ਖ਼ੁਦ ਆਪਣੇ ਲਈ ਵੀ ਬੇਕਾਰ ਹੁੰਦੇ ਹਨ।

**3) ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥**
**ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ॥**
**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ॥**
**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥**
**ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ॥**
**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥**
**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ॥**

(ਪੰਨਾ 138)

(ਦਾਤਾ [ਪਰਮਾਤਮਾ] ਨੂੰ ਪਿਆਰ ਕਰੋ ਨਾ ਕਿ ਦਾਤ ਨੂੰ)

ਸਵੈਮੁਖੀ ਵਿਅਕਤੀ ਦਾਤਾ ਨਾਲੋਂ ਦਾਤ ਨੂੰ ਪ੍ਰਮੁੱਖਤਾ ਦਿੰਦਾ ਹੈ। ਉਸ ਦੀ

ਸੰਸਾਰਕ ਸੂਝ, ਚੇਤੰਨਤਾ ਅਤੇ ਚਤੁਰਾਈ ਬਿਆਨ ਦੀ ਸ਼ਕਤੀ ਤੋਂ ਬਾਹਰ ਹੈ। ਉਹ ਹਨੇਰੇ ਦੇ ਪਰਦੇ ਵਿਚ ਮਾੜੇ ਕੰਮ ਕਰਦਾ ਹੈ ਪਰ ਉਸ ਦੀਆਂ ਕਰਤੂਤਾਂ ਦੀ ਜਾਣਕਾਰੀ ਚਹੁੰ ਕੁਟਾਂ ਵਿਚ ਹੋ ਜਾਂਦੀ ਹੈ। ਨੇਕੀ ਕਰਨ ਵਾਲਾ ਨੇਕ ਹੋਣ ਕਰਕੇ ਜਾਣਿਆਂ ਜਾਂਦਾ ਹੈ ਪਰ ਬਦੀ ਕਰਨ ਵਾਲਾ ਪਾਪੀ ਦੇ ਤੌਰ ਤੇ ਬਦਨਾਮ ਹੋ ਜਾਂਦਾ ਹੈ। ਹੇ ਸ੍ਰਿਸ਼ਟੀ ਦੇ ਰਚਣਹਾਰੇ ਪ੍ਰਭੂ ! ਇਹ ਕਰਤਬ ਸਿਰਫ਼ ਤੂੰ ਹੀ ਕਰ ਸਕਦਾ ਹੈ। ਜਦੋਂ ਤਕ ਇਸ ਸਰੀਰ ਵਿਚ ਤੇਰਾ ਪ੍ਰਕਾਸ਼ ਹੈ, ਤਦ ਤਕ ਉਸ ਪ੍ਰਕਾਸ਼ ਵਿਚ ਤੇਰੀ ਆਵਾਜ਼ ਸੁਣਾਈ ਦਿੰਦੀ ਹੈ। ਪਰੰਤੂ ਤੇਰੇ ਨੂਰ ਤੋਂ ਬਿਨਾਂ ਕੌਣ ਅਜਿਹਾ ਹੈ ਜਿਸ ਨੂੰ ਇਸ ਲੋਕ ਅਤੇ ਪਰਲੋਕ ਵਿਚ ਕੋਈ ਵੀ ਪ੍ਰਾਪਤੀ ਹੋ ਸਕਦੀ ਹੈ। ਹੇ ਨਾਨਕ, ਜਿਸ ਨੇ ਆਪਣੇ ਆਪ ਨੂੰ ਗੁਰਮੁਖ ਬਣਾ ਲਿਆ ਹੈ, ਸਿਰਫ਼ ਉਹੀ ਸਾਰਿਆਂ ਵਿਚ ਗਿਆਨ ਦੇ ਭੰਡਾਰ ਸਰਬੱਗ ਪਰਮਾਤਮਾ ਨੂੰ ਦੇਖ ਸਕਦਾ ਹੈ।

4). **ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥** (ਪੰਨਾ 139)

(ਆਪਣੇ ਆਪ ਨੂੰ ਸੰਸਾਰਕ ਪ੍ਰਲੋਭਨਾਂ ਤੋਂ ਮੁਕਤ ਰੱਖੋ)

ਵਿਕਾਰਾਂ ਭਰੀ ਅੱਖ ਨਾਲ ਨਾ ਵੇਖਣਾ ਅਤੇ ਵਿਕਾਰ ਰਹਿਤ ਕੰਨਾਂ ਨਾਲ ਸੁਣਨਾ, ਵਿਕਾਰਾਂ ਵਾਲੇ ਪਾਸੇ ਪੈਰਾਂ ਨੂੰ ਨਾ ਜਾਣ ਦੇਣਾ, ਵਿਕਾਰਾਂ ਤੋਂ ਪਰੇ ਹੋ ਕੇ ਹੱਥਾਂ ਨਾਲ ਕੰਮ ਕਰਨਾ ਅਤੇ ਵਿਸ਼ੇ-ਵਿਕਾਰਾਂ ਵਾਲੀ ਜੀਭ ਦੇ ਬਿਨਾਂ ਬੋਲਣਾ ਹੀ ਜੀਵਿਤ ਰਹਿੰਦੇ ਹੋਏ ਮਰਨਾ ਕਿਹਾ ਜਾਂਦਾ ਹੈ। ਹੇ ਨਾਨਕ, ਜੇਕਰ (ਇਹਨਾਂ ਇੰਦਰੀਆਂ ਦੇ ਸਹੀ ਪ੍ਰਯੋਗ ਨਾਲ ਸੰਬੰਧਤ) ਹੁਕਮ ਦੀ ਪਛਾਣ ਕਰ ਲਈ ਜਾਵੇ ਤਾਂ ਉਸ ਮਾਲਿਕ-ਪ੍ਰਭੂ ਨਾਲ ਮੇਲ ਹੋ ਜਾਂਦਾ ਹੈ।

ਜਪੁ ਦੇ ਪਹਿਲੇ ਹੀ ਹਿੱਸੇ ਵਿਚ ਗੁਰੂ ਨਾਨਕ ਬੜਾ ਢੁੱਕਵਾਂ ਸਵਾਲ ਉਠਾਉਂਦੇ ਹਨ 'ਕਿਵ ਸਚਿਆਰਾ ਹੋਈਐ' ਭਾਵ ਸੱਚਾ ਕਿਵੇਂ ਬਣਿਆ ਜਾਵੇ ਅਤੇ 'ਕਿਵ ਕੂੜੈ ਤੁਟੈ ਪਾਲਿ' ਭਾਵ ਕੂੜ ਦੀ ਦੀਵਾਰ ਕਿਵੇਂ ਟੁੱਟੇ ਜਦੋਂ ਕਿ ਆਤਮ ਸ਼ੁੱਧੀ ਲਈ ਕੀਤੇ ਇਸ਼ਨਾਨ, ਲੰਬੇ ਮੌਨਵਰਤ, ਭੌਤਿਕ ਸੁਖ ਅਤੇ ਬੌਧਿਕ ਕਸਰਤਾਂ ਸਭ ਇਸ ਮੰਤਵ ਦੀ ਪੂਰਤੀ ਵਿਚ ਨਾਕਾਮ ਰਹਿੰਦੀਆਂ ਹਨ। ਗੁਰੂ ਨਾਨਕ ਕਹਿੰਦੇ ਹਨ ਕਿ ਹੁਕਮ ਜਾਂ ਰੱਬ ਦੀ ਰਜ਼ਾ ਮੰਨਣ ਨਾਲ, ਜੋ ਕਿ ਜੀਵ ਦੇ ਅੰਤਰ ਮਨ ਤੇ ਪੱਕੀ ਉੱਕਰੀ ਹੋਈ ਹੈ, ਮਨੁੱਖ ਇਸ ਮਕਸਦ ਨੂੰ ਪ੍ਰਾਪਤ ਕਰ ਸਕਦਾ ਹੈ। ਗੁਰੂ ਨਾਨਕ ਅਨੇਕਾਂ ਵਾਰ ਸਪਸ਼ਟ ਸੰਕੇਤ ਦਿੰਦੇ ਹਨ ਕਿ ਉਹ ਹੁਕਮ ਨੂੰ ਬਿਆਨ ਕਰਨ ਤੋਂ ਅਸਮਰਥ ਹਨ ਕਿਉਂਕਿ ਸਾਰੇ ਤਥਾਕਥਿਤ ਦਸ ਅਵਤਾਰ, ਦੇਵਤੇ, ਦਾਨਵ ਵਗੈਰਾ ਉਸੇ ਪਰਮਾਤਮਾ ਦੇ ਹੁਕਮ ਅਨੁਸਾਰ ਪੈਦਾ ਹੋਏ ਹਨ। ਕਈ ਥਾਂ ਤਾਂ ਹੁਕਮ ਦੀ ਗੱਲ ਕਰਦਿਆਂ ਗੁਰੂ

ਜੀ ਵਿਸਮਾਦੀ ਅਵਸਥਾ ਵਿਚ ਆ ਕੇ ਕਹਿੰਦੇ ਹਨ ਕਿ ਹੁਕਮ ਅਨੰਤ ਵਿਸਮਾਦ ਦਾ ਅਨੁਭਵ ਮਾਤਰ ਹੈ ਅਤੇ ਜਿਹੜਾ ਵੀ ਇਸ ਨੂੰ ਪਛਾਨਣ ਦੀ ਵਿਧੀ ਜਾਣ ਲੈਂਦਾ ਹੈ ਉਹ ਸ਼ਾਂਤਮਈ ਜੀਵਨ ਜੀਣ ਦੀ ਕਲਾ ਵਿਚ ਪ੍ਰਬੀਨ ਹੋ ਜਾਂਦਾ ਹੈ ਅਤੇ ਸਚਾਈ ਨੂੰ ਪਛਾਣਨ ਦੀ ਆਪਣੀ ਸਮਰੱਥਾ ਨੂੰ ਜਗਾ ਲੈਂਦਾ ਹੈ। ਉਹ ਆਪਣੀ ਹਉਮੈ ਤੋਂ ਪਾਰ ਹੋ ਜਾਂਦਾ ਹੈ ਅਤੇ ਆਪਣੇ ਆਪ ਨੂੰ ਸੱਚੇ ਯੋਗੀ ਦੇ ਰੂਪ ਵਿਚ ਬਦਲ ਲੈਂਦਾ ਹੈ। ਸੇਵਾ ਅਤੇ ਪੂਰਨ ਸਮਰਪਣ ਦਵਾਰਾ ਗੁਰੂ ਅੰਗਦ ਦੇਵ ਨੇ ਆਪਣੇ ਅੰਦਰ ਇਹਨਾਂ ਗੁਣਾਂ ਨੂੰ ਵਿਕਸਤ ਕੀਤਾ ਅਤੇ ਰੱਬੀ-ਹੁਕਮ ਨੂੰ ਆਪਣੇ ਸਰੀਰ ਵਿਚ ਦੀ ਬੇਰੋਕ ਪ੍ਰਵਾਹਤ ਹੋਣ ਦਿੱਤਾ। ਲੋਕ ਰਾਇ ਜਾਂ ਆਪਣੇ ਸਮਾਜਕ ਰੁਤਬੇ ਦੀ ਪਰਵਾਹ ਕੀਤੇ ਬਗੈਰ, ਉਨ੍ਹਾਂ ਨੇ ਰੱਬ ਦੀ ਰਜ਼ਾ ਦਾ ਅਨੁਭਵ ਕੀਤਾ ਅਤੇ ਆਪਣੇ ਆਪ ਨੂੰ ਸਾਰੀਆਂ ਇੰਦਰੀਆਂ ਤੋਂ ਉਪਜਣ ਵਾਲੇ ਸੁਖਾਂ ਅਤੇ ਪ੍ਰਲੋਭਨਾਂ ਤੋਂ ਮੁਕਤ ਕਰ ਲਿਆ ਅਤੇ ਪਰਮਾਤਮਾ ਦਾ ਹੁਕਮ ਪਛਾਣਿਆ-

5) **ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥**
**ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥**
**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥**

(ਪੰਨਾ 139)

(ਸੰਪੂਰਣਤਾ ਦਾ ਕੋਈ ਬਦਲ ਨਹੀਂ)

ਦੇਖਣ, ਸੁਣਨ ਅਤੇ ਜਾਣਨ ਵਿਚ ਨਕਾਰਾ ਹੋਈਆਂ ਇੰਦਰੀਆਂ ਸੱਚੀ ਖ਼ੁਸ਼ੀ ਨਹੀਂ ਦੇ ਸਕਦੀਆਂ ਕਿਉਂਕਿ ਇਕ ਅਪਾਹਜ, ਲੰਗੜਾ ਜਾਂ ਅੰਨ੍ਹਾ ਵਿਅਕਤੀ ਧਾ ਕੇ ਆਪਣੇ ਪ੍ਰੀਤਮ ਪ੍ਰੇਮੀ ਨੂੰ ਗਲਵੱਕੜੀ ਨਹੀਂ ਪਾ ਸਕਦਾ। ਪਰਮਾਤਮਾ ਦੇ ਭੈਅ ਨੂੰ ਆਪਣੇ ਹੱਥ ਪੈਰ ਅਤੇ ਚੇਤਨਾ ਨੂੰ ਆਪਣੇ ਨੈਣ ਬਣਾਉ। ਨਾਨਕ ਕਹਿੰਦੇ ਹਨ ਕਿ ਹੇ ਸੁਘੜ ਸੁਆਣੀਏ! ਤਾਂ ਹੀ ਤੂੰ ਆਪਣੇ ਕੰਤ ਨੂੰ ਪਾ ਸਕੇਂਗੀ।

ਇੱਥੋਂ ਤੱਕ ਕਿ ਇਸ਼ਕ ਹਕੀਕੀ ਦਾ ਪਹਿਲਾਂ ਕਦਮ ਕਰਕੇ ਜਾਣੇ ਜਾਂਦੇ ਇਸ਼ਕ ਮਜਾਜ਼ੀ ਵਾਸਤੇ ਵੀ ਹਰ ਪੱਖੋਂ ਰਿਸ਼ਟ-ਪੁਸ਼ਟ ਸਰੀਰ ਦੀ ਲੋੜ ਹੈ। ਜਿਵੇਂ ਹੱਥਾਂ ਪੈਰਾਂ ਤੋਂ ਬਿਨਾਂ ਮਨੁੱਖ ਆਪਣੀਆਂ ਸਰੀਰਕ ਲੋੜਾਂ ਪੂਰੀਆਂ ਨਹੀਂ ਕਰ ਸਕਦਾ ਉਵੇਂ ਹੀ ਪਰਮਾਤਮਾ ਨਾਲ ਮਿਲਾਪ ਅਤੇ ਇਕਮਿਕ ਹੋਣ ਦਾ ਅਨੰਦ ਉਸ ਦੇ ਭੈਅ ਭਗਤੀ ਅਤੇ ਉੱਚਤਮ ਚੇਤਨਾ ਬਾਝ ਸੰਭਵ ਨਹੀਂ ਭਾਵੇਂ ਤੁਹਾਡਾ ਸਰੀਰ ਕਿੰਨਾ ਵੀ ਸਿਹਤਮੰਦ ਕਿਉਂ ਨਾ ਹੋਵੇ। ਸੱਚ ਤਾਂ ਇਹ ਹੈ ਕਿ ਸੰਪੂਰਣਤਾ ਦਾ ਕੋਈ ਬਦਲ ਹੀ ਨਹੀਂ।

6) **ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ॥**

**ਅਠੀ ਵੇਪਰਵਾਹ ਰਹਨਿ ਇਕਤੈ ਰੰਗਿ॥**
**ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ॥**
**ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ॥**
**ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ॥** (ਪੰਨਾ 146)

(ਸੱਚੇ ਸ਼ਾਹੂਕਾਰ)

ਸੱਚੇ ਸ਼ਾਹੂਕਾਰ ਉਹੋ ਹਨ ਜਿਨ੍ਹਾਂ ਦੇ ਸਰਬ ਸਮਰੱਥ ਅਤੇ ਸੰਪੂਰਨ ਸ਼ਾਹੂਕਾਰ ਅਰਥਾਤ ਪ੍ਰਭੂ ਨੂੰ ਪਾ ਲਿਆ ਹੈ। ਪ੍ਰਭੂ ਦੇ ਪ੍ਰੇਮ ਦੇ ਇਕਸੁਰਤਾ ਵਾਲੇ ਪੱਕੇ ਰੰਗ ਵਿਚ ਰੰਗੇ ਹੋਏ ਦੁਨੀਆਂ ਪ੍ਰਤੀ ਨਹੀਂ, ਦੁਨੀਆਵੀਂ ਖ਼ਾਹਸ਼ਾਂ ਪ੍ਰਤੀ ਉਦਾਸੀਨ ਰਹਿੰਦੇ ਹਨ। ਵਿਰਲੇ ਹਨ ਉਹ ਲੋਕ ਜਿਹੜੇ ਪਰਮਾਤਮਾ ਦੀ ਅਥਾਹ ਸੁੰਦਰਤਾ ਵਿਚ ਲੀਨ ਰਹਿੰਦੇ ਹਨ। ਖੁਸ਼ਕਿਸਮਤੀ ਨਾਲ ਉਹਨਾਂ ਉੱਪਰ ਸੰਪੂਰਣ ਗੁਰੂ ਦੀ ਬਖਸ਼ਿਸ਼ ਹੈ ਜਿਸ ਦੀ ਭਾਸ਼ਾ ਬਬੇਕ ਪੂਰਨ ਸੱਚ ਹੈ। ਹੇ ਨਾਨਕ, ਜੇ ਸੰਪੂਰਨ ਪਰਮਾਤਮਾ ਕਿਸੇ ਦੀ ਤਿਜੌਰੀ ਭਰ ਦੇਵੇ ਤਾਂ ਉਸ ਵਿਚ ਕਦੇ ਤੋਟ ਨਹੀਂ ਆਉਂਦੀ।

7) **ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ॥**
**ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ॥**
**ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥**
**ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥**
**ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥**
**ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ॥**
**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥**
**ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥**
**ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥**
**ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ॥**

(ਪੰਨਾ146)

(ਅਧਿਆਤਮਕ ਅਤੇ ਸੰਸਾਰਕ ਸਰੋਕਾਰ)

ਦਿਨ ਰਾਤ ਮਿਲਾ ਕੇ ਅੱਠੇ ਪਹਿਰ ਮਨੁੱਖ ਸੰਸਾਰ ਦੇ ਅੱਠਾਂ ਖੰਡਾਂ ਨੂੰ ਆਪਣੀਆਂ ਖ਼ਾਹਸ਼ਾਂ ਦੀ ਪੂਰਤੀ ਲਈ ਗਾਹੁੰਦਾ ਫਿਰਦਾ ਹੈ ਜਦੋਂ ਕਿ ਆਪਣੇ ਸਰੀਰ ਵਿਚ ਮੌਜੂਦ ਨੌਂਵੇਂ ਖੰਡ ਭਾਵ ਜੀਵਾਤਮਾ ਤੋਂ ਬਿਲਕੁਲ ਬੇਖ਼ਬਰ ਰਹਿੰਦਾ ਹੈ। ਸਰੀਰ ਵਿਚ ਨੌ ਨਿਧੀਆਂ ਵਾਲੇ ਨਾਮ ਦਾ ਵਾਸਾ ਹੈ ਜਿਸ ਦੀ ਤਲਾਸ਼ ਗੁਣੀ ਅਤੇ ਗਹਿਰ-ਗੰਭੀਰ ਪੁਰਸ਼ ਹੀ ਕਰਦੇ ਹਨ। ਹੇ ਨਾਨਕ, ਸੁਭਾਗੇ ਹਨ ਉਹ ਲੋਕ ਜਿਹੜੇ ਸਤਿਗੁਰੂ ਦੀ

ਕਿਰਪਾ ਨਾਲ ਪਰਮ-ਪਿਤਾ ਪਰਮਾਤਮਾ ਦੀ ਸਿਫ਼ਤ-ਸਲਾਹ ਕਰਦੇ ਹਨ।

ਪ੍ਰਭਾਤ ਵੇਲੇ ਚੌਥੇ ਪਹਿਰ ਜਾਗ੍ਰਤ ਚੇਤਨਾ ਵਾਲੇ ਲੋਕ ਪਰਮਾਤਮਾ ਦੇ ਨਾਮ ਤੋਂ ਪ੍ਰੇਰਣਾ ਹਾਸਲ ਕਰਦੇ ਹਨ। ਸਤਿਸੰਗਤ ਦੇ ਵਿਚ ਉਹ ਭਗਤਾਂ ਨਾਲ ਦੋਸਤੀ ਪਾਉਂਦੇ ਹਨ ਜਿਹੜੇ ਕਿ ਸ਼ਰਧਾ ਦੇ ਸਦਾਬਹਾਰ ਵਗਦੇ ਹੋਏ ਦਰਿਆ ਹਨ ਅਤੇ ਜਿਨ੍ਹਾਂ ਦੇ ਮਨ ਅਤੇ ਹੋਠਾਂ ਤੇ ਹਮੇਸ਼ਾਂ ਸੱਚੇ ਨਾਮ ਦਾ ਜਾਪ ਰਹਿੰਦਾ ਹੈ। ਸਤਿਸੰਗਤ ਵਿਚ ਸਾਰੇ ਰਲ ਕੇ ਅੰਮ੍ਰਿਤ ਪਾਨ ਕਰਦੇ ਹਨ ਪਰ ਇਹ ਸਭ ਪਰਮਾਤਮਾ ਦੀ ਬਖ਼ਸ਼ਿਸ਼ ਤੋਂ ਬਿਨਾਂ ਸੰਭਵ ਨਹੀਂ ਹੁੰਦਾ। ਇੱਥੇ ਅੰਮ੍ਰਿਤਪਾਨ ਕਰਨ ਵਾਲਿਆਂ (ਸ਼ਰਧਾਲੂਆਂ) ਦੀ ਕੰਚਨ ਕਾਇਆ ਨਾਮ ਕਸੱਵਟੀ ਰਾਹੀਂ ਪਰਖੀ ਜਾਂਦੀ ਹੈ ਜਿਸ ਉਪਰੰਤ ਇਹ ਜੋਤ ਸਰੂਪ ਹੋ ਕੇ ਸਾਹਮਣੇ ਆਉਂਦੀ ਹੈ। ਪ੍ਰਭੂ ਰੂਪੀ ਸਰਾਫ਼ ਦੀ ਕਿਰਪਾ ਦ੍ਰਿਸ਼ਟੀ ਨਾਲ ਇਹ ਕਾਇਆ ਮੁੜ ਕੇ (ਕਾਮ, ਹਉਮੈ, ਨਿੰਦਿਆ ਆਦਿ) ਦੀ ਅੱਗ ਵਿਚ ਨਹੀਂ ਸੜਦੀ।

ਪ੍ਰਭਾਤ ਦੇ ਇਸ ਰੂਹਾਨੀ ਉੱਦਮ ਤੋਂ ਬਾਅਦ ਮਨੁੱਖ ਨੂੰ ਆਪਣੇ ਇਸ ਅਨੁਭਵ ਨੂੰ ਦੂਸਰੇ ਸੱਤਾਂ ਪਹਿਰਾਂ ਵਿਚ ਦ੍ਰਿੜ੍ਹ ਕਰਵਾਉਣ ਲਈ ਭਲੇ ਅਤੇ ਪੜ੍ਹੇ-ਗੁੜ੍ਹੇ ਸੱਜਣਾਂ ਦੀ ਸੰਗਤ ਕਰਨੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਦੀ ਸੰਗਤ ਵਿਚ ਨੇਕੀ ਤੇ ਬਦੀ ਦਾ ਚੰਗਾ ਸੁਚੱਜਾ ਵਿਸ਼ਲੇਸ਼ਣ ਹੁੰਦਾ ਹੈ ਅਤੇ ਉਹ ਕੂੜ ਕੁਸੱਤ ਦੀ ਪੂੰਜੀ ਨੂੰ ਖੋਰਾ ਲਾਉਣ ਵਿਚ ਸਹਾਈ ਹੁੰਦੇ ਹਨ। ਉੱਥੇ ਖੋਟ ਨੂੰ ਪਰ੍ਹਾਂ ਸੁੱਟਿਆ ਅਤੇ ਨੇਕੀ ਨੂੰ ਉਤਸ਼ਾਹਤ ਕੀਤਾ ਜਾਂਦਾ ਹੈ। ਹੇ ਨਾਨਕ, ਸਤਿਸੰਗਤ ਵਿਚ ਬੰਦਾ ਜਾਣ ਜਾਂਦਾ ਹੈ ਕਿ ਦੁੱਖ ਅਤੇ ਸੁਖ ਦੋਵੇਂ ਹੀ ਪਰਮਾਤਮਾ ਦੀ ਦੇਣ ਹਨ।

**8) ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥**
**ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥**
**ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ॥**

(ਪੰਨਾ 146)

(ਤੁਹਾਡੇ ਕਰਮ ਹੀ ਤੁਹਾਡਾ ਨਸੀਬ ਬਣਾਉਂਦੇ ਹਨ)

ਦੁਨੀਆ ਇਕ ਲੀਲ੍ਹਾ ਹੈ ਜਿਸ ਵਿਚ ਪਵਨ ਜੀਵ ਦਾ ਗੁਰੂ, ਪਾਣੀ ਪਿਤਾ ਅਤੇ ਧਰਤੀ ਮਹਾਨ ਮਾਤਾ ਹੈ। ਦਿਨ ਰਾਤ ਖਿਡਾਵੇ ਹਨ ਜਿਹਨਾਂ ਦੀ ਗੋਦ ਵਿਚ ਸਾਰਾ ਸੰਸਾਰ ਖੇਡ ਰਿਹਾ ਹੈ। ਪ੍ਰਭੂ ਦੀ ਹਜ਼ੂਰੀ ਵਿਚ ਧਰਮਰਾਜ ਹਮੇਸ਼ਾ ਜੀਵ ਦੇ ਚੰਗੇ ਮਾੜੇ ਕਰਮਾਂ ਦਾ ਲੇਖਾ ਜੋਖਾ ਰੱਖਣ ਵਿਚ ਰੁੱਝਿਆ ਹੋਇਆ ਹੈ। ਆਪਣੇ ਕਰਮਾਂ

ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਨੂੰ ਧਿਆਇਆ ਹੈ ਉਹ ਸਭ ਮੁਸੀਬਤਾਂ ਤੋਂ ਪਾਰ ਹੋ ਗਏ ਹਨ। ਹੇ ਨਾਨਕ, ਇਸ ਤਰ੍ਹਾਂ ਨਾ ਸਿਰਫ਼ ਉਹਨਾਂ ਦੇ ਆਪਣੇ ਮੁੱਖ ਪੁਰਨੂਰ ਹੋ ਗਏ ਹਨ ਬਲਕਿ ਉਹਨਾਂ ਨਾਲ ਤਾਂ ਕਈ ਹੋਰ ਵੀ ਤਰ ਗਏ ਹਨ।

**9) ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥**
**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥**
**ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥**
**ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥**

(ਪੰਨਾ 147)

(ਇੰਦਰੀਆਂ ਅਤੇ ਆਤਮਾ ਦੀ ਸੰਤੁਸ਼ਟੀ)

ਜ਼ਬਾਨ ਬੋਲ ਕੇ ਨਹੀਂ ਰੱਜਦੀ ਅਤੇ ਕੰਨਾਂ ਦੀ ਸੁਣ-ਸੁਣ ਕੇ ਸੰਤੁਸ਼ਟੀ ਨਹੀਂ ਹੁੰਦੀ। ਅੱਖਾਂ ਦੁਨੀਆਂ ਦਾ ਧਨ ਸਾਮਾਨ ਦੇਖ-ਦੇਖ ਨਹੀਂ ਥੱਕਦੀਆਂ। ਸਰੀਰਕ ਗਿਆਨ ਇੰਦਰੀਆਂ ਆਪੋ ਆਪਣੀ ਖ਼ੁਸ਼ੀ ਭਾਲਦੀਆਂ ਹਨ ਅਤੇ ਉਹਨਾਂ ਦੀ ਭੁੱਖ ਸਿਰਫ਼ ਰੋਟੀ ਦੀਆਂ ਗੱਲਾਂ ਕਰਨ ਨਾਲ ਤ੍ਰਿਪਤੀ ਨਹੀਂ ਹੁੰਦੀ। ਇੱਛਾ ਦੀ ਕਦੇ ਵੀ ਪੂਰਤੀ ਨਹੀਂ ਹੁੰਦੀ। ਨਾਨਕ ਕਹਿੰਦੇ ਹਨ ਕਿ ਭੁੱਖੇ ਦੀ ਭੁੱਖ ਸਿਰਫ਼ ਉਦੋਂ ਸ਼ਾਂਤ ਹੋ ਸਕਦੀ ਹੈ ਜਦੋਂ ਉਹ ਪਰਮਾਤਮਾ ਦੀ ਮਹਿਮਾ ਨਾਲ ਉਸ ਗੁਣਾਂ ਦੀ ਖ਼ਾਨ ਨਾਲ ਲੀਨ ਹੋ ਕੇ ਰਹਿੰਦਾ ਹੈ।

**10) ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥**
**ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥**
**ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ॥**
**ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥**
**ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥**
**ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥**

(ਪੰਨਾ 148)

(ਗੁਰਿਆਈ ਦੀ ਜ਼ਿੰਮੇਵਾਰੀ ਇਕ ਬਹੁਤ ਕਠਿਨ ਕੰਮ ਹੈ)

ਜੇਕਰ ਠੂਹਿਆਂ ਨੂੰ ਕੀਲਣ ਵਾਲਾ ਨਾਗ ਨੂੰ ਕੀਲਣ ਲੱਗ ਪਵੇ ਤਾਂ ਉਹ ਆਪਣੇ ਲਈ ਆਪ ਮੌਤ ਸਹੇੜ ਰਿਹਾ ਹੈ। ਪਰਮਾਤਮਾ ਦਾ ਅਜਿਹਾ ਹੀ ਹੁਕਮ ਹੈ ਕਿ ਅੱਤ ਚੁੱਕਣ ਵਾਲਾ ਵਿਅਕਤੀ ਹਮੇਸ਼ਾਂ ਇਕ ਥਾਂ ਤੋਂ ਦੂਜੀ ਥਾਂ ਧੱਕੇ ਖਾਂਦਾ ਰਹਿੰਦਾ ਹੈ। ਜੇ ਕੋਈ ਮਨਮੁਖ ਪਰਉਪਕਾਰੀ ਗੁਰਮੁਖ ਦੇ ਰਾਹ ਦਾ ਰੋੜਾ ਬਣਦਾ ਹੈ ਤਾਂ ਮਨਮੁਖ ਦਾ ਮੁਕੱਦਰ ਭਵਸਾਗਰ ਵਿਚ ਡੁੱਬ ਜਾਣਾ ਹੀ ਰਹਿ ਜਾਂਦਾ ਹੈ। ਪਰਮਾਤਮਾ ਆਪ ਹੀ ਜ਼ਿੰਦਗੀ ਦੇ ਦੋਹਾਂ ਸਿਰਿਆਂ ਦਾ ਮਾਲਕ ਅਤੇ ਨਿਆਂਦਾਰ ਹੈ ਅਤੇ ਉਹੀ ਸੱਚ ਨੂੰ ਨਿਰਧਾਰਤ ਕਰਨ ਵਾਲਾ ਹੈ। ਨਾਨਕ ਕਹਿੰਦੇ ਹਨ ਕਿ ਇਉਂ ਸਮਝੋ ਕਿ

ਸਭ ਕੁੱਝ ਉਸੇ ਦੀ ਰਜ਼ਾ ਵਿਚ ਹੀ ਪ੍ਰਗਟ ਰੂਪ ਵਿਚ ਸਾਹਮਣੇ ਆਉਂਦਾ ਹੈ।

ਦਰਅਸਲ ਮਨੁੱਖ ਨੂੰ ਆਤਮਿਕ ਅਤੇ ਸੰਸਾਰਕ ਸਮਰੱਥਾ ਦੀਆਂ ਹੱਦਬੰਦੀਆਂ ਨੂੰ ਸਪਸ਼ਟ ਤੌਰ ਤੇ ਸਮਝ ਲੈਣਾ ਚਾਹੀਦਾ ਹੈ। ਮਨੁੱਖ ਤੋਂ ਵੱਡੀਆਂ ਜ਼ਿੰਮੇਵਾਰੀਆਂ ਨਿਭਾਉਣ ਦੀ ਉਮੀਦ ਉਦੋਂ ਹੀ ਰੱਖੀ ਜਾਂਦੀ ਹੈ ਜਦੋਂ ਉਹ ਉਚੇਰੇ ਰੂਹਾਨੀ-ਸੰਸਾਰਕ ਧਰਾਤਲਾਂ ਤੇ ਮੁਹਾਰਤ ਨਾਲ ਵਿਚਰ ਕੇ ਗੁਣਵੰਤ ਹੋ ਜਾਵੇ। ਜੋ ਲੋਕ ਅਧਿਆਤਮਿਕ ਦਿਸ਼ਾ ਵਿਚ ਪ੍ਰਪੱਕ ਨਾ ਹੋਣ ਦੇ ਬਾਵਜੂਦ ਅਧਿਆਤਮ ਦੇ ਗੁਰੂ ਬਣ ਕੇ ਆਪਣੇ ਸਵਾਰਥ ਲਈ ਲੋਕਾਂ ਨੂੰ ਚੋਗੇ ਪਾਈ ਗੁੰਮਰਾਹ ਕਰਦੇ ਹਨ ਉਹਨਾਂ ਦਾ ਛੇਤੀ ਹੀ ਪਾਜ ਉੱਘੜ ਜਾਂਦਾ ਹੈ। ਅੱਜ ਵੀ ਧਰਮ ਦੇ ਅਨੇਕਾਂ ਅਜਿਹੇ ਦੰਭੀ ਦਾਅਵੇਦਾਰ ਥਾਂ-ਥਾਂ ਫਿਰਦੇ ਹਨ ਕਿਉਂਕਿ ਧਰਮ ਮਨੁੱਖ ਮਾਤਰ ਦੀ ਕਮਜ਼ੋਰੀ ਜੁ ਹੋਈ। ਲੋਕਾਂ ਨੂੰ ਇਹ ਦੱਸਣ ਦੀ ਬਜਾਇ ਕਿ ਧਰਮ ਸਾਰੇ ਡਰ ਭੈਅ ਦੇ ਖ਼ਾਤਮੇ ਦਾ ਸਾਧਨ ਹੈ, ਉਹਨਾਂ ਨੇ ਕਰਮਕਾਂਡ ਅਤੇ ਸਿਧਾਂਤ ਦੀ ਟੇਕ ਲੈ ਕੇ ਧਰਮ ਨੂੰ ਹੀ ਸਾਖ਼ਸ਼ਾਤ ਡਰ ਦਾ ਰੂਪ ਦੇ ਦਿੱਤਾ ਹੈ। ਅਜਿਹੇ ਬੇਸਮਝ ਵਪਾਰਕ ਏਜੰਟਾਂ ਅਤੇ ਆਪੇ ਬਣੇ ਅਖੌਤੀ ਧਰਮ ਗੁਰੂਆਂ ਬਾਰੇ ਗੁਰੂ ਨਾਨਕ ਨੇ ਪਹਿਲਾਂ ਹੀ ਕਿਹਾ ਹੈ-

"ਅਨਾੜੀ ਅਤੇ ਅਹਿਮਕ ਕਿਸਮ ਦੇ ਲੋਕ ਗੁਰਿਆਈ ਦੀਆਂ ਟੋਪੀਆਂ ਸਜਾਈ ਬੈਠੈ ਹਨ ਅਤੇ ਜਿਹੜੇ ਇਹਨਾਂ ਨੂੰ ਗ੍ਰਹਿਣ ਕਰਦੇ ਹਨ ਉਹ ਹੋਰ ਵੀ ਵੱਡੇ ਬੇਸ਼ਰਮ ਲੋਕ ਹਨ। ਇਹ ਤਾਂ ਉਵੇਂ ਹੀ ਹੈ ਜਿਵੇਂ ਕੋਈ ਚੂਹਾ ਆਪ ਤਾਂ ਖੁੱਡ ਵਿਚ ਵੜ ਨਾ ਸਕੇ ਅਤੇ ਦਾਅਵਾ ਕਰੇ ਕਿ ਪਿੱਠ ਉੱਪਰ ਛੱਜ ਬੰਨ੍ਹ ਕੇ ਖੁੱਡ ਵਿਚ ਵੜੇਗਾ।" -

ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥

ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥ (ਪੰਨਾ1286)

ਉਪਰੋਕਤ ਸਲੋਕ ਵਿਚ ਗੁਰੂ ਅੰਗਦ ਦੇਵ ਵੀ ਸੰਕੇਤ ਕਰਦੇ ਹਨ ਕਿ ਪਹਿਲਾਂ ਵਿਅਕਤੀ ਆਪਣੀਆਂ ਸੀਮਾਵਾਂ ਦੀ ਜਾਣਕਾਰੀ ਪ੍ਰਾਪਤ ਕਰਕੇ ਆਪਣੇ ਛੋਟੇਪਨ ਵਿਚ ਸੁਧਾਰ ਕਰੇ ਅਤੇ ਫੇਰ ਗੁਰੂ ਦੀ ਪਦਵੀ ਸੰਭਾਲੇ।

**11) ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥**
**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥**
**ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ॥**
**ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ॥**
**ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ॥**
**ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ॥**
**ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ॥** (ਪੰਨਾ 148)

(ਅੰਤਰਝਾਤ ਅਤੇ ਸਵੈ ਆਲੋਚਨਾ ਬਹੁਤ ਜ਼ਰੂਰੀ ਹੈ)

ਹੇ ਨਾਨਕ, ਜਿਵੇਂ ਇਕ ਸੱਚਾ ਜੱਜ ਪਹਿਲਾਂ ਆਪਣੇ ਅੰਦਰ ਝਾਤੀ ਮਾਰਦਾ ਹੈ ਇਸੇ ਤਰ੍ਹਾਂ ਅਸਲੀ ਡਾਕਟਰ ਉਹ ਹੈ ਜਿਸ ਨੂੰ ਬੀਮਾਰੀ ਅਤੇ ਇਲਾਜ ਦੋਵਾਂ ਬਾਰੇ ਗਿਆਨ ਹੋਵੇ। ਉਹ ਮਨੁੱਖ ਜੋ ਸਵੈ ਆਲੋਚਨਾ ਦੇ ਸਮਰੱਥ ਹੈ, ਇਕ ਅਜਿਹਾ ਮੁਸਾਫ਼ਰ ਹੈ ਜਿਹੜਾ ਕਈ ਥਾਂ ਆਰਾਮ ਕਰਦਾ ਹੈ ਪਰ ਕਦੀ ਵੀ ਅਣਸੁਖਾਵੀਂ ਸਥਿਤੀ ਪੈਦਾ ਨਹੀਂ ਕਰਦਾ ਅਤੇ ਆਪਣੇ ਆਪ ਨੂੰ ਹਮੇਸ਼ਾਂ ਇਕ ਮਹਿਮਾਨ ਸਮਝਦਾ ਹੈ ਜਿਸ ਨੇ ਕਦੇ ਨਾਂ ਕਦੇ ਉਸ ਥਾਂ ਤੋਂ ਤੁਰ ਹੀ ਜਾਣਾ ਹੈ। ਉਸ ਦਾ ਪ੍ਰਵਚਨ ਜੀਵਨ ਦਾ ਸਾਰ ਤੱਤ ਹੈ ਜਿਸ ਵਿਚ ਕੋਈ ਵਿੰਗ ਵਲੇਵਾਂ ਨਹੀਂ ਅਤੇ ਇਹ ਨੁਕਸਾਨਦੇਹ ਬੁਰਾਈਆਂ ਨੂੰ ਭਜਾ ਦਿੰਦਾ ਹੈ। ਉਹ ਅਜਿਹਾ ਵਕਤਾ ਹੈ ਜੋ ਕਦੇ ਵੀ ਲੋਭ ਨੂੰ ਆਪਣੇ ਉੱਪਰ ਹਾਵੀ ਨਹੀਂ ਹੋਣ ਦਿੰਦਾ ਅਤੇ ਸੱਚ ਅਤੇ ਸੱਚੇ ਸੁੱਚੇ ਆਚਰਣ ਦਾ ਪੱਕਾ ਧਾਰਨੀ ਹੁੰਦਾ ਹੈ। ਜੇ ਕੋਈ ਈਰਖਾ ਵੱਸ ਅਜਿਹੇ ਪਹੁੰਚੇ ਹੋਏ ਮਹਾਪੁਰਸ਼ਾਂ ਤੇ ਮੰਦਭਾਵਨਾ ਦੇ ਤੀਰ ਸੁੱਟਦਾ ਹੈ ਤਾਂ ਉਹੀ ਜਾਣਦਾ ਹੈ ਕਿ ਕਿਵੇਂ ਉਹ ਤੀਰ ਪਲਟਵਾਰ ਕਰਕੇ ਉਸੇ ਨੂੰ ਛਲਣੀ ਕਰਦੇ ਹਨ ਅਤੇ ਸਚਿਆਰਿਆਂ ਨੂੰ ਪੋਹਦੇ ਵੀ ਨਹੀਂ।

ਜ਼ਿੰਦਗੀ ਦੇ ਵਿਹਾਰਕ ਫ਼ਲਸਫ਼ੇ ਦੀ ਗੱਲ ਕਰਦਿਆਂ ਗੁਰੂ ਅੰਗਦ ਦੇਵ ਲੋਕਾਂ ਨੂੰ ਪ੍ਰੇਰਣਾ ਦਿੰਦੇ ਹਨ ਕਿ ਉਹ ਕੋਈ ਵੀ ਕੰਮ ਕਰਨ ਤੋਂ ਪਹਿਲਾਂ ਪੂਰੀ ਕਾਬਲੀਅਤ ਹਾਸਲ ਕਰਨ। ਇਸ ਉਦੇਸ਼ ਲਈ ਸਵੈ-ਪੜਚੋਲ ਲਾਜ਼ਮੀ ਹੈ ਜਿਸ ਨਾਲ ਮਨੁੱਖ ਨੂੰ ਰੂਹਾਨੀ ਅਤੇ ਸੰਸਾਰਕ ਜੀਵਨ ਦੀ ਅਸਲੀ ਮਹੱਤਤਾ ਦਾ ਗਿਆਨ ਹੁੰਦਾ ਹੈ। ਦਰਅਸਲ ਗੁਰੂ ਜੀ ਕੋਲ ਜਪੁਜੀ ਸੀ ਜਿਸ ਦੀ 34 ਵੀਂ ਪਉੜੀ ਵਿਚ ਧਰਮ ਦੀ ਪ੍ਰਕਿਰਤੀ ਬਾਰੇ ਚਰਚਾ ਕੀਤੀ ਗਈ ਹੈ ਜਿਹੜਾ ਕਿ ਇਸ ਧਰਤੀ ਨੂੰ ਧਰਮਸਾਲ-ਯਾਨੀ ਧਰਮ ਦਾ ਘਰ-ਦੱਸਦਾ ਹੈ ਜਿੱਥੇ ਮਨੁੱਖ ਨੇ ਇਕ ਸਨਮਾਨਯੋਗ ਮਹਿਮਾਨ ਵਾਂਗੂੰ ਕੁੱਝ ਚਿਰ ਠਹਿਰ ਕੇ ਫੇਰ ਅੱਗੇ ਨਿੱਕਲ ਜਾਣਾ ਹੁੰਦਾ ਹੈ। ਜਿਵੇਂ ਧਰਮਸਾਲਾ ਦੀ ਸੰਖੇਪ ਜਿਹੀ ਠਾਹਰ ਦੌਰਾਨ ਮਨੁੱਖ ਸਭ ਤਰ੍ਹਾਂ ਦੇ ਲੜਾਈ ਝਗੜੇ ਤੋਂ ਬਚਦਾ ਹੈ ਅਤੇ ਚੁੱਪਚਾਪ ਚੰਗਾ ਆਚਰਣ ਅਖਤਿਆਰ ਕਰੀ ਰੱਖਦਾ ਹੈ ਉਵੇਂ ਹੀ ਗੁਰੂ ਅੰਗਦ ਦੇਵ ਮਨੁੱਖ ਨੂੰ ਦੂਜਿਆਂ ਦੇ ਅਧਿਕਾਰਾਂ ਦੀ ਉਲੰਘਣਾ ਕਰਨੋਂ ਵਰਜਦੇ ਹਨ ਅਤੇ ਕਹਿੰਦੇ ਹਨ ਕਿ ਮਨੁੱਖ ਨੂੰ ਐਵੇਂ ਕਿਸੇ ਨਾਲ ਵਿਵਾਦ ਵਿਚ ਨਹੀਂ ਪੈਣਾ ਚਾਹੀਦਾ ਹੈ। ਜੋ ਲੋਕ ਅਜਿਹੀ ਜੀਵਨ-ਜਾਚ ਦੇ ਧਾਰਣੀ ਬਣ ਜਾਂਦੇ ਹਨ ਉਹ ਮਹਾਨ ਰਾਹ ਦਸੇਰੇ ਬਣ ਜਾਂਦੇ ਹਨ ਅਤੇ ਉਹਨਾਂ ਨੂੰ ਸੱਚੇ ਗੁਰੂ ਮੰਨਿਆ ਜਾਂਦਾ ਹੈ।

12) **ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ॥**
**ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ॥**
**ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥**

**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥** (ਪੰਨਾ148)

(ਪਰਮਾਤਮਾ ਦੇ ਅਨੁਭਵ ਬਿਨਾਂ ਜੀਵਨ ਬੇਕਾਰ ਹੈ)

ਸਰਬਵਿਆਪੀ ਅਤੇ ਫਿਰ ਵੀ ਸਰਬ-ਉੱਚ ਪਰਮਾਤਮਾ ਦੇ ਅਨੁਭਵ ਤੋਂ ਬਿਨਾਂ ਜੀਵਨ ਵਿਅਰਥ ਹੈ। ਸਿਰਫ਼ ਗੁਰੂ ਦੀ ਕਿਰਪਾ ਨਾਲ ਹੀ ਮਨੁੱਖ ਹੋਂਦ ਦੇ ਅਗਾਧ ਸਾਗਰ ਨੂੰ ਪਾਰ ਕਰ ਸਕਦਾ ਹੈ। ਨਾਨਕ ਕਹਿੰਦੇ ਹਨ ਕਿ ਪਰਮਤੱਤ ਸਮੁੱਚੀ ਹੋਂਦ ਦਾ ਨਮਿੱਤ ਅਤੇ ਉਪਾਦਾਨ (efficient and material) ਕਾਰਣ ਹੈ ਅਤੇ ਸਾਰੇ ਕਾਰਜਾਂ ਦਾ ਕਾਰਨ ਉਸੇ ਦੇ ਹੱਥਾਂ ਵਿਚ ਸਮਾਇਆ ਹੋਇਆ ਹੈ ਜਿਸ ਨੇ ਸਾਰੇ ਬ੍ਰਹਿਮੰਡ ਨੂੰ ਸੰਭਾਲ ਰੱਖਿਆ ਹੈ। ਇਹੋ ਕਾਰਣ ਹੈ ਕਿ ਜੀਵ ਦੇ ਸਾਹਮਣੇ ਮੁੱਖ ਉਦੇਸ਼ ਪਰਮਾਤਮਾ ਨੂੰ ਸਮਝਣਾ ਅਤੇ ਉਸ ਦੇ ਪ੍ਰਤੀ ਪ੍ਰੇਮ ਪੈਦਾ ਕਰਨਾ ਹੈ।

13) **ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ॥**
**ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ॥**
**ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ॥**
**ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ॥** (ਪੰਨਾ 150)

(ਪਰਮਾਤਮਾ ਸੱਚਾ ਮਾਣ ਬਖ਼ਸ਼ਦਾ ਹੈ)

ਠੰਡਕ ਕਦੇ ਵੀ ਅੱਗ ਨੂੰ ਨੁਕਸਾਨ ਨਹੀਂ ਪੁਚਾ ਸਕਦੀ ਅਤੇ ਇਸੇ ਤਰ੍ਹਾਂ ਰਾਤ ਅਤੇ ਹਨੇਰਾ ਸੂਰਜ ਅਤੇ ਚੰਦਰਮਾ ਦੀ ਰੋਸ਼ਨੀ ਦਾ ਕੁੱਝ ਨਹੀਂ ਵਿਗਾੜ ਸਕਦੇ। ਜਾਤ-ਧਰਮ, ਊਚ-ਨੀਚ ਵਰਗੀਆਂ ਦੁਨੀਆਵੀ ਵੰਡਾਂ ਹਵਾ ਅਤੇ ਪਾਣੀ ਦੀ ਅੰਦਰੂਨੀ ਪਵਿਤਰਤਾ ਨੂੰ ਪ੍ਰਭਾਵਿਤ ਨਹੀਂ ਕਰ ਸਕਦੀਆਂ। ਪ੍ਰਿਥਵੀ ਵਾਸਤੇ ਕਿਸੇ ਪਦਾਰਥਕ ਉਪਹਾਰ ਦੀ ਕੀ ਮਹੱਤਤਾ ਹੈ ਕਿਉਂਕਿ ਇਹ ਤਾਂ ਪਹਿਲਾਂ ਹੀ ਪਰਮਾਤਮਾ ਵੱਲੋਂ ਉਸ ਨੂੰ ਬਖ਼ਸ਼ਿਆ ਹੋਇਆ ਹੈ ਤਾ ਕਿ ਉਹ ਸ੍ਰਿਸ਼ਟੀ ਦੇ ਪਾਲਣ ਅਤੇ ਵਿਕਾਸ ਲਈ ਸਭ ਕੁਝ ਪੈਦਾ ਕਰ ਸਕੇ। ਨਾਨਕ ਕਹਿੰਦੇ ਹਨ: ਉਹੋ ਮਾਣ ਅਸਲੀ ਮਾਣ ਹੈ ਜਿਹੜਾ ਪਰਮਾਤਮਾ ਵੱਲੋਂ ਮਨੁੱਖ ਨੂੰ ਹਾਸਲ ਹੁੰਦਾ ਹੈ।

ਪਰਮਾਤਮਾ ਨੇ ਗਰਮੀ ਨੂੰ ਅੱਗ ਦਾ ਅੰਦਰੂਨੀ ਸੁਭਾਅ ਬਣਾਇਆ ਹੈ। ਇਸੇ ਤਰ੍ਹਾਂ ਸੂਰਜ ਅਤੇ ਚੰਦਰਮਾ ਨੂੰ ਰੋਸ਼ਨੀ, ਜਲ ਅਤੇ ਵਾਯੂ ਨੂੰ ਪਵਿੱਤਰਤਾ, ਧਰਤੀ ਨੂੰ ਵਿਕਾਸ ਵਾਧੇ ਦੀ ਸ਼ਕਤੀ ਉਨ੍ਹਾਂ ਦੀ ਮੁੱਢਲੀ ਪ੍ਰਕਿਰਤੀ ਦੇ ਰੂਪ ਵਿਚ ਬਖ਼ਸ਼ੀ ਗਈ ਹੈ। ਇਸੇ ਤਰ੍ਹਾਂ ਪਰਮਾਤਮਾ ਵੱਲੋਂ ਮਨੁੱਖ ਨੂੰ ਬਖ਼ਸ਼ਿਆ ਗਿਆ ਮਾਣ ਹੀ ਅਸਲੀ ਮਾਣ ਹੈ, ਜਿਸ ਨੂੰ ਕੋਈ ਵੀ ਘਟਾ ਨਹੀਂ ਸਕਦਾ।

14) **ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥**
**ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥**

(ਪੰਨਾ 150)

(ਗੁਰੂ ਅੰਗਦ ਦੇਵ ਦੀ ਨਿਰਮਾਣਤਾ)

ਜਿਹਨਾਂ ਨੇ ਕਠੋਰ ਅਨੁਸ਼ਾਸਨ ਦੀ ਪਾਲਣਾ ਕਰਕੇ ਸ੍ਰਿਸ਼ਟੀ ਅਤੇ ਸ੍ਰਿਸ਼ਟੀ ਦੇ ਰਚਨਹਾਰੇ ਦੇ ਰਹੱਸ ਨੂੰ ਸਮਝ ਲਿਆ ਹੈ ਉਹ ਹਮੇਸ਼ਾਂ ਆਪਣੇ ਸੱਚੇ ਸੁੱਚੇ ਆਚਰਣ ਰਾਹੀਂ ਪ੍ਰਭੂ ਦੀ ਮਹਿਮਾ ਵਿਚ ਲੀਨ ਰਹਿੰਦੇ ਹਨ। ਹੁਣ ਉਹਨਾਂ ਨੂੰ ਹੋਰ ਕੀ ਦੀਖਿਆ ਜਾਂ ਉਪਦੇਸ਼ ਦਿੱਤਾ ਜਾ ਸਕਦਾ ਹੈ ਜਿਹਨਾਂ ਨੇ ਖ਼ੁਦ ਗੁਰੂ ਨਾਨਕ ਦੇਵ ਕੋਲੋਂ ਨਿੱਜੀ ਤੌਰ ਤੇ ਉਪਦੇਸ਼ ਹਾਸਲ ਕੀਤਾ ਹੈ।

**15) ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥** (ਪੰਨਾ 463)

(ਗੁਰੂ ਅਗਿਆਨ - ਹਨੇਰਾ ਦੂਰ ਕਰਨ ਵਾਲਾ ਹੈ)

ਭਾਵੇਂ ਸੌ ਚੰਦਰਮਾ ਅਤੇ ਹਜ਼ਾਰ ਸੂਰਜ ਦੁਨੀਆਂ ਤੇ ਚਮਕਦੇ ਹੋਣ ਪਰੰਤੂ ਇਸ ਅਨੰਤ ਰੋਸ਼ਨੀ ਦੇ ਬਾਵਜੂਦ ਗੁਰੂ ਤੋਂ ਬਿਨਾਂ ਚਾਰੇ ਪਾਸੇ ਅਗਿਆਨ ਦਾ ਹਨੇਰਾ ਛਾਇਆ ਰਹਿੰਦਾ ਹੈ।

ਮਨ ਦਾ ਹਨੇਰਾ ਭੌਤਿਕ ਸਾਧਨਾਂ ਰਾਹੀਂ ਦੂਰ ਨਹੀਂ ਹੋ ਸਕਦਾ। ਸਚਾਈ ਤਾਂ ਇਹ ਹੈ ਕਿ ਭੌਤਿਕ ਪ੍ਰਬੰਧ ਮਾਮਲੇ ਨੂੰ ਹੋਰ ਪੇਚੀਦਾ ਬਣਾ ਦਿੰਦੇ ਹਨ ਅਤੇ ਆਮ ਤੌਰ ਤੇ ਇਹ ਤਰੀਕਾ ਬੜਾ ਅਕਾਊ ਅਤੇ ਗ਼ੈਰ-ਜ਼ਿੰਮੇਦਾਰਾਨਾ ਹੋ ਜਾਂਦਾ ਹੈ। ਜ਼ਿੰਦਗੀ ਦੇ ਸਾਧਾਰਨ ਮਾਮਲਿਆਂ ਦੀ ਭੌਤਿਕਤਾ ਐਨੀ ਬੋਝਲ ਹੋ ਜਾਂਦੀ ਹੈ ਕਿ ਇਹ ਜ਼ਿੰਦਗੀ ਵਿਚ ਹੋਰ ਬੇਲੋੜਾ ਤਣਾਉ ਅਤੇ ਦਬਾਉ ਪੈਦਾ ਕਰ ਦਿੰਦੀ ਹੈ। ਜੇ ਗੁਰੂ ਦੀ ਮਿਹਰ ਸਦਕਾ ਭੌਤਿਕਤਾ ਤੋਂ ਪਾਰ ਜਾ ਕੇ ਕੋਈ ਰੂਹਾਨੀਅਤ ਦੇ ਮਾਰਗ ਤੇ ਜਾਂਦਾ ਹੈ ਤਾਂ ਮਸਲੇ ਆਸਾਨ ਹੋ ਜਾਂਦੇ ਹਨ ਅਤੇ ਬੰਦੇ ਦੀ ਪਹੁੰਚ ਵਿਚ ਆ ਜਾਂਦੇ ਹਨ। ਇਸ ਤਰ੍ਹਾਂ ਭੌਤਿਕ ਇਛਾਵਾਂ ਦੀ ਚਮਕ-ਦਮਕ ਹੋਰ ਇਛਾਵਾਂ ਨੂੰ ਜਨਮ ਦਿੰਦੀ ਹੈ। ਪਰੰਤੂ ਰੂਹਾਨੀਅਤ ਸਾਨੂੰ ਜਜ਼ਬਾਤਾਂ ਤੇ ਕਾਬੂ ਰੱਖਣਾ ਸਿਖਾਉਂਦੀ ਹੈ। ਇਸ ਉਦੇਸ਼ ਦੀ ਪ੍ਰਾਪਤੀ ਲਈ ਗੁਰੂ ਹੀ ਸਾਨੂੰ ਸਦਾਚਾਰੀ ਮਾਰਗ ਚਲਾਉਣ ਵਿਚ ਸਾਡੀ ਮਦਦ ਕਰਦਾ ਹੈ।

**16) ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥**
**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ॥**
**ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ॥**
**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥**

(ਪੰਨਾ 463)

(ਸ੍ਰਿਸ਼ਟੀ ਮਾਇਆ ਨਹੀਂ ਹੈ)

ਇਹ ਜਗਤ ਪਰਮਾਤਮਾ ਦਾ ਵਾਸਾ ਹੈ ਅਤੇ ਇਸ ਵਿਚ ਉਹ ਪਰਮਪੁਰਖ ਆਪ ਵਸਦਾ ਹੈ। ਕੁਝ ਲੋਕ ਉਸ (ਪ੍ਰਭੂ) ਦੀ ਇੱਛਾ ਅਨੁਸਾਰ ਉਸ ਨਾਲ ਇਕਮਿਕ ਹੋ ਜਾਂਦੇ ਹਨ ਅਤੇ ਕੁਝ ਉਸ ਦੇ ਹੁਕਮ ਨਾਲ ਬਰਬਾਦ ਹੋ ਜਾਂਦੇ ਹਨ। ਕਈ ਉਸ ਦੀ ਰਜ਼ਾ ਨਾਲ ਭਰਮਜਾਲ ਤੋਂ ਮੁਕਤ ਹੋ ਜਾਂਦੇ ਹਨ ਪਰ ਕਈ ਹੋਰ ਮਾਇਆ ਦੇ ਭਰਮਜਾਲ ਵਿਚ ਫਸੇ ਰਹਿੰਦੇ ਹਨ। ਕੋਈ ਨਹੀਂ ਕਹਿ ਸਕਦਾ ਕਿ ਕਿਸ ਦੀ ਕੋਸ਼ਿਸ਼ ਨੂੰ ਉਸ ਦੀ ਪਰਵਾਨਗੀ ਮਿਲੇਗੀ। ਹੇ ਨਾਨਕ, ਕੇਵਲ ਉਹੀ ਗੁਰਮੁਖ ਹਨ ਜਿਨ੍ਹਾਂ ਅੰਦਰ ਪਰਮਾਤਮਾ ਦਾ ਪ੍ਰਕਾਸ਼ ਹੈ ਅਤੇ ਸੱਚ ਦੀਆਂ ਗੁੰਝਲਾਂ ਤੋਂ ਜਾਣੂੰ ਹੁੰਦੇ ਹਨ।

ਇਹ ਧਾਰਨਾ ਕਿ ਇਹ ਜੱਗ ਮਿੱਥਿਆ ਹੈ ਜਾਂ ਪਰਮ ਸਤ ਉੱਪਰ ਥੋਪਿਆ ਮਾਇਆ ਦਾ ਇਕ ਝੂਠਾ ਪਰਦਾ ਹੈ ਆਦਿ ਨੇ ਪਹਿਲਾਂ ਹੀ ਜਾਤ ਪਾਤ ਦੇ ਆਧਾਰ ਤੇ ਵੰਡੇ ਭਾਰਤੀ ਸਮਾਜ ਨੂੰ ਇਕ ਉਦਾਸੀਨ ਜਿਹਾ ਦ੍ਰਿਸ਼ਟੀਕੋਣ ਪ੍ਰਦਾਨ ਕੀਤਾ ਸੀ। ਨਤੀਜੇ ਬੜੇ ਖ਼ਤਰਨਾਕ ਨਿਕਲੇ, ਕਿਉਂਕਿ ਲੋਕਾਂ ਨੂੰ ਸਮਾਜ ਅਤੇ ਰਾਜ ਪ੍ਰਤੀ ਆਪਣੀਆਂ ਜ਼ਿੰਮੇਵਾਰੀਆਂ ਤੋਂ ਪਲਾਇਣ ਕਰਨ ਦਾ ਇਕ ਚੰਗਾ ਬਹਾਨਾ ਮਿਲ ਗਿਆ। ਕਿੰਨੇ ਹੀ ਰਾਜੇ ਰਾਣੀਆਂ ਨੇ ਆਪਣੇ ਰਾਜ ਸਿੰਘਾਸਨ ਤਿਆਗ ਕੇ ਦੁਨੀਆ ਦੀ ਖਿਣਭੰਗਰਤਾ ਦੇ ਮੱਦੇ-ਨਜ਼ਰ ਸੰਨਿਆਸੀਆਂ ਅਤੇ ਯੋਗੀਆਂ ਵਾਲੀ ਜੀਵਨ ਸ਼ੈਲੀ ਅਪਣਾ ਲਈ। ਮੱਠਵਾਦ ਸੰਸਾਰ ਦਾ ਚਲਨ ਬਣ ਗਿਆ ਅਤੇ ਯੋਗੀਆਂ ਤੇ ਸੰਨਿਆਸੀਆਂ ਨੇ ਜਨਸਾਧਾਰਨ ਨੂੰ ਮੱਧ ਏਸ਼ੀਆ ਅਤੇ ਲਾਗਲੇ ਇਲਾਕਿਆਂ ਤੋਂ ਆਉਣ ਵਾਲੇ ਧਾੜਵੀਆਂ ਹੱਥੋਂ ਲੁੱਟੇ ਪੁੱਟੇ ਅਤੇ ਮਾਰੇ ਜਾਣ ਲਈ ਇੱਕਲਿਆਂ ਛੱਡ ਦਿੱਤਾ।

ਗੁਰੂ ਨਾਨਕ ਨੇ ਵਿਦਵਾਨਾਂ ਅਤੇ ਧਾਰਮਿਕ ਨੇਤਾਵਾਂ ਅੱਗੇ ਬਹੁ ਢੁੱਕਵੇਂ ਪ੍ਰਸ਼ਨ ਰੱਖੇ ਕਿਉਂਕਿ ਉਹਨਾਂ ਨੇ ਹੀ ਤਾਂ ਅੰਧ ਵਿਸ਼ਵਾਸੀ ਜਨਤਾ ਦਾ ਮਾਰਗ ਦਰਸ਼ਨ ਕਰਨਾ ਸੀ। ਗੁਰੂ ਨਾਨਕ ਨੇ ਸੱਚ ਨੂੰ ਪਰਮਾਤਮਾ ਦੇ ਦੂਸਰੇ ਨਾਂ ਦੇ ਤੌਰ ਤੇ ਸਥਾਪਤ ਕੀਤਾ ਅਤੇ ਗੁਰੂ ਅੰਗਦ ਦੇਵ ਨੇ ਉਨ੍ਹਾਂ ਦਾ ਸੰਦੇਸ਼ ਲੋਕਾਂ ਤਕ ਪੁਚਾਇਆ ਕਿ ਪਰਮਾਤਮਾ ਜੋ ਸੱਚ ਸਰੂਪ ਹੈ, ਉਸ ਤੋਂ ਝੂਠ ਦਾ ਪਸਾਰ ਕਿਵੇਂ ਹੋਂਦ ਵਿਚ ਆ ਸਕਦਾ ਹੈ। ਸਾਂਖਯਯੋਗ ਦੇ ਕਾਰਣ-ਕਾਰਜ (Cause and effect) ਸਿਧਾਂਤ (ਸਤਕਾਰਯਵਾਦ) ਅਨੁਸਾਰ ਅਤੇ ਰਾਮਾਨੁਜ ਦੇ ਵਿਸ਼ਿਸ਼ਟ ਅਦਵੈਤਵਾਦ ਅਨੁਸਾਰ ਵੀ, ਪਰਮਾਤਮਾ ਰੂਪੀ ਮੁੱਢਲੇ ਕਾਰਣ ਤੋਂ ਕਿਸੇ ਮਿਥਿਆ ਸੰਸਾਰ ਰੂਪੀ ਕਾਰਜ (effect) ਦਾ ਪੈਦਾ ਹੋਣਾ ਸੰਭਵ ਨਹੀਂ ਹੋ ਸਕਦਾ। ਬੇਸ਼ੱਕ ਇਹ ਸੰਸਾਰ ਨਾਸ਼ਵਾਨ ਹੈ ਅਤੇ ਪਰਮਾਤਮਾ ਵਰਗਾ ਸਦੀਵੀ ਜਾਂ ਸਥਾਈ ਨਹੀਂ ਹੈ ਪਰ ਇਹ ਹਰੇਕ ਲਈ ਇਕ ਠੋਸ ਹਕੀਕਤ ਹੈ; ਖ਼ਾਸ ਕਰਕੇ ਜਿੰਨਾਂ ਸਮਾਂ ਉਹ ਜੀਵ ਇਸ ਵਿਚ ਰਹਿੰਦਾ ਹੈ। ਜੀਵਨ ਦਾ ਸਮਾਂ ਕੀਮਤੀ ਹੁੰਦਾ ਹੈ ਅਤੇ ਇਸ ਨੂੰ ਸਹੀ ਤਰੀਕੇ ਨਾਲ ਵਰਤਿਆ ਜਾਣਾ ਚਾਹੀਦਾ ਹੈ ਜਿਵੇਂ ਕਿ ਉਪਰ ਵੀ ਕਿਹਾ ਜਾ ਚੁੱਕਾ ਹੈ, ਗੁਰੂ ਅੰਗਦ ਦੇਵ

ਇਸ ਸੰਸਾਰ ਨੂੰ ਸੱਚ ਦਾ ਨਿਵਾਸ ਸਮਝਦੇ ਹਨ ਅਤੇ ਦਸਦੇ ਹਨ ਕਿ ਸੱਚਾ ਪਰਮਾਤਮਾ ਇਸ ਵਿਚ ਵਸਦਾ ਹੈ।

17) **ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥**
**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥** (ਪੰਨਾ 466)
(ਹਉਮੈਂ ਇਕ ਦੀਰਘ ਰੋਗ ਹੈ ਅਤੇ ਆਪਣਾ ਇਲਾਜ ਆਪ ਹੀ ਹੈ)

ਹਉਮੈ ਮੈਂ-ਪੁਣੇ ਦਾ ਵਿਕਸਤ ਰੂਪ ਹੈ ਜੋ ਮਨੁੱਖ ਨੂੰ ਵਿਅਕਤੀਵਾਦੀ ਬਣਾ ਕੇ ਉਸ ਨੂੰ ਕਰਮਾਂ ਦੇ ਗੇੜ ਵਿਚ ਪਾਉਂਦਾ ਹੈ। ਹਓ_ਮੈ 'ਚ ਗ੍ਰੱਸਿਆ ਮਨੁੱਖ ਜਨਮ ਮਰਨ ਦੇ ਚੱਕਰਵਿਯੂ ਵਿਚ ਫਸਿਆ ਰਹਿੰਦਾ ਹੈ। ਇਹ ਹਓ_ਮੈ ਕਿਥੋਂ ਪੈਦਾ ਹੁੰਦੀ ਹੈ ਅਤੇ ਕਿਸ ਤਰ੍ਹਾਂ ਦੂਰ ਹੁੰਦੀ ਹੈ। ਹਉਮੈ ਵਿਚ ਮਨੁੱਖ ਨੂੰ ਆਵਾਗੌਣ ਦੇ ਜ਼ਰੀਏ ਆਪਣੇ ਕਰਮਾਂ ਦਾ ਫਲ ਭੁਗਤਣਾ ਪੈਂਦਾ ਹੈ। ਹਉਮੈ ਇਕ ਪੁਰਾਣਾ ਪ੍ਰਾਣਘਾਤਕ ਰੋਗ ਹੈ ਜਿਸ ਦਾ ਇਲਾਜ ਵੀ ਇਸੇ ਵਿਚ ਹੈ। ਜੇ ਮਨੁੱਖ ਉਪਰ ਪਰਮਾਤਮਾ ਬਖ਼ਸ਼ਿਸ਼ ਕਰੇ ਤਾਂ ਉਹ ਆਪਣੇ ਜੀਵਨ ਦੌਰਾਨ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ ਭਾਵ ਗੁਰਸਿੱਖਿਆ ਅਨੁਸਾਰ ਚਲਦਾ ਹੈ। ਨਾਨਕ ਕਹਿੰਦੇ ਹਨ ਕਿ ਹੇ ਰੱਬ ਦੇ ਬੰਦਿਓ! ਹਉਮੈ 'ਚੋਂ ਪੈਦਾ ਹੋਏ ਕਸ਼ਟ ਰੂਹਾਨੀ 'ਤੇ ਸੰਸਾਰਕ ਜੀਵਨ ਵਿਚ ਸਵੈ-ਸੰਜਮ ਅਪਨਾਉਣ ਨਾਲ ਦੂਰ ਹੋਣਗੇ।

ਗੁਰੂ ਨਾਨਕ ਨੂੰ ਵੱਖੋ ਵੱਖ ਥਾਵਾਂ ਤੇ ਯੋਗੀਆਂ ਨੂੰ ਮਿਲਣ ਦਾ ਮੌਕਾ ਮਿਲਿਆ ਅਤੇ ਉਹਨਾਂ ਨੇ ਉਹਨਾਂ ਨਾਲ ਕਈ ਸਮਾਜਕ ਅਤੇ ਸਦਾਚਾਰਕ ਮਸਲਿਆਂ ਤੇ ਵਿਚਾਰ-ਵਟਾਂਦਰਾ ਕੀਤਾ। ਸੁਮੇਰ ਪਰਬਤ ਤੇ ਇਕ ਅਜਿਹੀ ਹੀ ਮੁਲਾਕਾਤ ਦੌਰਾਨ ਜਿੱਥੇ ਉਹ ਬੜੇ ਪਹੁੰਚੇ ਹੋਏ ਯੋਗੀਆਂ ਨੂੰ ਮਿਲੇ, ਉਨ੍ਹਾਂ ਨੂੰ ਪੁੱਛਿਆ ਗਿਆ ਕਿ ਸੰਸਾਰ ਕਿਵੇਂ ਹੋਂਦ ਵਿਚ ਆਇਆ ਅਤੇ ਇਸ ਦਾ ਅੰਤ ਕਿਵੇਂ ਹੁੰਦਾ ਹੈ। ਹਉਮੈ ਉਪਰ ਫ਼ਲਸਫ਼ਾਨਾ ਅੰਦਾਜ਼ ਵਿਚ ਵਿਚਾਰ-ਵਟਾਂਦਰਾ ਕਰਦਿਆਂ ਗੁਰੂ ਜੀ 'ਸਿਧ ਗੋਸਟਿ' ਨਾਮਕ ਲੰਬੀ ਬਾਣੀ ਵਿਚ ਕਹਿੰਦੇ ਹਨ:

ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥

ਅਰਥਾਤ ਸੰਸਾਰ ਦਾ ਜਨਮ ਹਉਮੈ ਵਿੱਚੋਂ ਹੁੰਦਾ ਹੈ ਅਤੇ ਪਰਮਾਤਮਾ ਦਾ ਨਾਮ ਭੁਲਾ ਦੇਣ ਨਾਲ ਇਹ ਕਸ਼ਟਾਂ ਦਾ ਭਾਗੀ ਹੁੰਦਾ ਹੋਇਆ ਆਪਣੇ ਅੰਤ ਨੂੰ

ਪ੍ਰਾਪਤ ਹੁੰਦਾ ਹੈ। ਨਿਰਸੰਦੇਹ ਮਨੁੱਖ ਕੋਈ ਮਸ਼ੀਨੀ ਪ੍ਰਾਣੀ ਨਹੀਂ ਜਿਸ ਨੂੰ ਹੁਕਮ ਦੇ ਕੇ ਚਲਾਇਆ ਜਾ ਸਕੇ। ਉਸਦੀ ਅਸਲੀ ਚਾਲਕ ਸ਼ਕਤੀ ਤਾਂ ਉਸਦੀ ਸੰਕਲਪ ਸ਼ਕਤੀ ਹੈ ਜੋ ਉਸ ਦੇ ਅੰਤਰਮਨ ਵਿਚ ਭਾਵਨਾਵਾਂ ਦੇ ਰੂਪ ਵਿਚ ਕਿਰਿਆਸ਼ੀਲ ਰਹਿੰਦੀ ਹੈ। ਅਸਲ ਵਿਚ ਜੀਵ ਦੇ ਅਗਿਆਨ ਸਦਕਾ ਇਹ ਹਉਮੈ ਸਾਡੇ ਜਜ਼ਬਾਤਾਂ ਦਾ ਅਜਿਹਾ ਮੁੱਜਸਮਾ ਬਣ ਜਾਂਦੀ ਹੈ ਜਿਸ ਦੇ ਪਰਦੇ ਉਪਰ ਗਰਬ, ਗੁਮਾਨ ਅਤੇ ਅਭਿਮਾਨ, ਪ੍ਰਲੋਭਨ ਆਦਿ ਉਭਰਨੇ ਸ਼ੁਰੂ ਹੁੰਦੇ ਹਨ ਅਤੇ ਮਨੁੱਖ ਜਨਮ-ਮਰਨ ਦੇ ਆਵਾਗਉਣ ਵਿਚ ਭਟਕਦਾ ਰਹਿੰਦਾ ਹੈ।

ਗੁਰੂ ਅੰਗਦ ਦੇਵ ਹਉਮੈ ਦੇ ਮਸਲੇ ਨੂੰ ਸਿੱਧਾ ਹੱਥ ਪਾਉਂਦੇ ਹਨ ਅਤੇ ਕਹਿੰਦੇ ਹਨ ਕਿ ਬੇਸ਼ੱਕ ਹਉਮੈ ਡੂੰਘਾ ਧਸਿਆ ਹੋਇਆ ਇਕ ਪੁਰਾਣਾ ਰੋਗ ਹੈ ਤਾਂ ਵੀ ਇਸ ਦਾ ਇਲਾਜ ਵੀ ਇਸੇ ਵਿਚ ਲੁਕਿਆ ਪਿਆ ਹੈ। ਦੇਖਣ ਨੂੰ ਇਹ ਗੱਲ ਵਿਰੋਧਾਭਾਸੀ ਜਿਹੀ ਲੱਗ ਸਕਦੀ ਹੈ ਕਿਉਂਕਿ ਇਲਾਜ ਬਿਮਾਰੀ ਦੇ ਵਿਚ ਹੀ ਕਿਵੇਂ ਹੋ ਸਕਦਾ ਹੈ? ਇਕ ਹਉਮੈਵਾਦੀ ਮਨੁੱਖ ਨੂੰ ਕੀ ਹੋ ਜਾਂਦਾ ਹੈ। ਹਉਮੈ ਨਾਲ ਆਫਰਿਆ ਉਹ ਅੰਦਰੋਂ ਥੋਥਾ ਹੁੰਦਾ ਜਾਂਦਾ ਹੈ ਅਤੇ ਹਮੇਸ਼ਾਂ ਆਪਣੇ ਆਪ ਨੂੰ ਆਪਣੇ ਤਕ ਸਮੇਟ ਕੇ ਲੋਕਾਂ ਨਾਲੋਂ ਦੂਰੀ ਬਣਾ ਲੈਂਦਾ ਹੈ। ਦਰਅਸਲ ਹਰੇਕ ਨੂੰ ਆਪਣੇ ਨਾਲੋਂ ਨੀਵਾਂ ਸਮਝ ਕੇ ਉਹ ਸਭ ਨੂੰ ਆਪਣੇ ਵਿਰੋਧੀ ਬਣਾ ਲੈਂਦਾ ਹੈ। ਭੌਤਿਕ ਲਾਭਾਂ ਅਤੇ ਸੰਸਾਰਕ ਰੁਤਬੇ ਕਾਰਣ ਉਸ ਦੀ ਹਉਮੈ ਇਕ ਅਜਿਹਾ ਗਹਿਣਾ ਬਣ ਜਾਂਦੀ ਹੈ ਜੋ ਉਸ ਨੂੰ ਕਦੇ ਚੈਨ ਨਹੀਂ ਲੈਣ ਦਿੰਦਾ। ਜਿਉਂ ਹੀ ਉਹ ਇਸ ਗੱਲ ਬਾਰੇ ਚੇਤੰਨ ਹੁੰਦਾ ਹੈ ਕਿ ਉਸ ਦਾ ਵਾਹ ਤਾਂ ਕਿਸੇ ਨਾਮੁਰਾਦ ਘਾਤਕ ਬਿਮਾਰੀ ਨਾਲ ਪੈ ਗਿਆ ਹੈ ਤਾਂ ਫਿਰ ਉਹ ਇਸ ਨਾਲ ਨਹੀਂ ਰਹਿ ਸਕਦਾ ਅਤੇ ਉਹ ਇਸ ਤੋਂ ਜਿੰਨੀ ਛੇਤੀ ਹੋ ਸਕੇ ਖਹਿੜਾ ਛੁਡਾਉਣ ਦੀ ਕੋਸ਼ਿਸ਼ ਕਰੇਗਾ। ਜੇਕਰ ਮਨੁੱਖ ਆਪਣੇ ਆਚਰਣ ਨੂੰ ਸ਼ਬਦ-ਗੁਰੂ ਦੀ ਕਿਰਪਾ ਨਾਲ ਅਤੇ ਉਸੇ ਮੁਤਾਬਕ ਢਾਲ ਲਵੇ ਤਾਂ ਇਹ ਚੇਤਨਾ ਬਹੁਤ ਵਧਦੀ ਫੁਲਦੀ ਜਾਂਦੀ ਅਤੇ ਵਿਅਕਤੀ ਹਉਮੈ ਤੋਂ ਛੁਟਕਾਰੇ ਵਾਲੀ ਅਵਸਥਾ ਵਲ ਵਧਦਾ ਚਲਾ ਜਾਂਦਾ ਹੈ। ਬੀਮਾਰੀ ਦਾ ਇਲਾਜ ਬੀਮਾਰੀ ਨਾਲ ਹੀ ਹੋਣਾ ਸੰਭਵ ਹੋ ਜਾਂਦਾ ਹੈ ਅਤੇ ਹਉਮੈ ਆਪਣੇ ਆਪ ਵਿਚ ਹੀ ਇਸਦਾ ਇਲਾਜ ਵੀ ਬਣ ਜਾਏਗਾ।

**18) ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥**
**ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥**
**ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥**

(ਪੰਨਾ 469)

(ਸਾਰਿਆਂ ਨੇ ਸਾਰੇ ਹੀ ਕੰਮ ਕਰਨੇ ਹਨ)

ਯੋਗੀਆਂ ਦਾ ਪਰੰਪਰਾ ਦੇ ਹਿਸਾਬ ਨਾਲ ਸਵੀਕ੍ਰਿਤ ਜੀਵਨ ਮਾਰਗ ਗਿਆਨ

ਪ੍ਰਾਪਤੀ ਦਾ ਮਾਰਗ ਮੰਨਿਆ ਗਿਆ ਹੈ ਅਤੇ ਬ੍ਰਾਹਮਣ ਦਾ ਜੀਵਨ ਮਾਰਗ ਵੈਦਿਕ ਗਿਆਨ ਸਿੱਖਣ ਵੰਡਣ ਦਾ ਮਾਰਗ ਹੈ। ਖੱਤਰੀਆਂ ਦਾ ਜੀਵਨ ਮਾਰਗ ਬਹਾਦਰੀ ਦਾ ਮਾਰਗ ਅਪਨਾਉਣ ਅਤੇ ਸ਼ੂਦਰਾਂ ਤੋਂ ਦੂਸਰਿਆਂ ਦੀ ਸੇਵਾ ਕਰਨ ਦੀ ਆਸ ਲਗਾਈ ਜਾਂਦੀ ਹੈ। ਸਾਰੇ ਮਾਰਗਾਂ ਦਾ ਇਕੋ ਮਹਾਂਮਾਰਗ ਹੈ ਕਿ ਜਾਤ ਵਰਣ ਤੋਂ ਉਪਰ ਹੋ ਲੋਕ ਸਾਰੇ ਹੀ ਕੰਮ ਕਰਨ। ਦੂਸਰੇ ਗੁਰੂ ਕਹਿੰਦੇ ਹਨ: ਨਾਨਕ ਉਸ ਦਾ ਦਾਸ ਹੈ ਜੋ ਇਸ ਰਹੱਸ ਨੂੰ ਸਮਝਦਾ ਹੈ ਅਤੇ ਉਹ ਵਿਅਕਤੀ ਹੀ ਨਿਰਮਲ ਪਰਮ ਤੱਤ ਪਰਮਾਤਮਾ ਦਾ ਅਸਲ ਪ੍ਰਗਟਾਵਾ ਹੈ।

ਮਾਨਵਤਾਵਾਦ ਦੀ ਭਾਵਨਾ ਦੇ ਪੈਰੋਕਾਰ ਹੋਣ ਦੇ ਨਾਤੇ ਗੁਰੂ ਨਾਨਕ ਨੇ ਪਹਿਲਾਂ ਹੀ ਯੁਗਾਂ ਪੁਰਾਣੀ ਜਾਤ ਪਾਤ ਦੀ ਸੰਸਥਾ ਨੂੰ ਨਕਾਰ ਦਿੱਤਾ ਸੀ। ਉਨ੍ਹਾਂ ਨੇ ਇਕ ਵਿਹਾਰਕ ਅਤੇ ਕ੍ਰਿਆਸ਼ੀਲ ਫਲਸਫ਼ਾ ਦਿੱਤਾ ਜੋ ਹਾਲੇ ਤਕ ਭਾਰਤੀ ਲੋਕਾਂ ਨੇ ਨਹੀਂ ਸੁਣਿਆ ਸੀ। ਗੁਰੂ ਜੀ ਨੇ ਪਰਮਾਤਮਾ ਦੇ ਪਰੰਪਰਾਵਾਦੀ ਸੰਕਲਪ ਨੂੰ ਮੰਨਣ ਤੋਂ ਇਨਕਾਰ ਕੀਤਾ ਜਿਸ ਅਨੁਸਾਰ ਬ੍ਰਹਮ ਨੇ ਆਪਣੇ ਜਿਸਮ ਦੇ ਵਿਭਿੰਨ ਉਚੇ ਨੀਵੇਂ ਅੰਗਾਂ 'ਚੋਂ ਵਰਣਾਂ ਨੂੰ ਪੈਦਾ ਕਰਕੇ ਕੁਝ ਚੁਨਿੰਦਾ ਲੋਕਾਂ ਉਪਰ ਮਿਹਰਬਾਨੀ ਕੀਤੀ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਸਾਰੇ ਮਨੁੱਖ ਬਰਾਬਰ ਹਨ ਅਤੇ ਸਭ ਦਾ ਫਰਜ਼ ਬਣਦਾ ਹੈ ਕਿ ਉਹ ਸਾਰੇ ਹੀ ਅਧਿਆਤਮਿਕ ਜਾਗ੍ਰਤੀ ਅਤੇ ਆਰਥਕ ਖੁਸ਼ਹਾਲੀ ਲਈ ਆਪਣਾ ਬਣਦਾ ਯੋਗਦਾਨ ਪਾਉਣ। ਉਪਰੋਕਤ ਪੰਕਤੀਆਂ (ਗੁਰੂ ਗ੍ਰੰਥ ਸਾਹਿਬ, ਪੰਨਾ 469) ਵਿਚ ਗੁਰੂ ਅੰਗਦ ਦੇਵ ਪਹਿਲੇ ਗੁਰੂ ਸਾਹਿਬ ਦੀਆਂ ਸਿਖਿਆਵਾਂ ਨੂੰ ਹੀ ਦੁਹਰਾਉਂਦੇ ਹਨ। ਗੁਰੂ ਨਾਨਕ ਦੇ ਸਮਾਜਕ ਫਲਸਫ਼ੇ ਨੂੰ ਗੁਰੂ ਗੋਬਿੰਦ ਸਿੰਘ ਨੇ ਪੂਰੀ ਤਰ੍ਹਾਂ ਵਿਕਸਤ ਕੀਤਾ ਅਤੇ ਉਹਨਾਂ ਨੇ ਭਾਰਤੀ ਸਮਾਜ ਦੀਆਂ ਵੱਖੋ ਵੱਖ ਉੱਚੀਆਂ ਨੀਵੀਆਂ ਜਾਤਾਂ 'ਚੋਂ ਵਿਅਕਤੀਆਂ ਨੂੰ ਅੱਗੇ ਲਿਆ ਕੇ ਖਾਲਸੇ ਦੀ ਸਥਾਪਨਾ ਕੀਤੀ।

**19) ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ॥**
**ਆਤਮਾ ਬਾਸੁਦੇਵਸ੍ਹਿ ਜੇ ਕੋ ਜਾਣੈ ਭੇਉ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥** (ਪੰਨਾ 469)

(ਪਰਮਾਤਮਾ ਸਰਬਉੱਚ ਅਤੇ ਸਰਬਵਿਆਪੀ ਹੈ)

ਸਾਰੇ ਅਖਉਤੀ ਦੇਵਤਿਆਂ ਵਿੱਚੋਂ ਕ੍ਰਿਸ਼ਨ ਵਰਗਾ ਸਮਰੱਥ ਕੇਵਲ ਉੱਚ ਰੱਬ ਹੈ ਜਿਸ ਵਿਚ ਸਾਰੇ ਦੇਵਾਂ ਦਾ ਆਪਾ ਅਤੇ ਆਤਮਾ ਸਮਾਈ ਹੋਈ ਹੈ। ਨਾਨਕ ਉਸ ਵਿਅਕਤੀ ਦਾ ਦਾਸ ਹੈ ਜੋ ਇਸ ਰਹੱਸ ਨੂੰ ਜਾਣਦਾ ਹੈ ਅਤੇ ਉਹ ਆਪ ਨਿਰਮਲ ਪਰਮਾਤਮਾ ਦਾ ਪ੍ਰਗਟਾਵਾ ਹੈ।

ਭਾਵੇਂ ਸਿੱਖ ਗੁਰੂ ਸਾਹਿਬਾਨ ਨੇ ਦੇਵਤਿਆਂ ਅਤੇ ਰਿਸ਼ੀਆਂ ਨਾਲ ਸਬੰਧਿਤ

ਕਾਫ਼ੀ ਹਵਾਲੇ ਦਿੱਤੇ ਹਨ ਤਾਂ ਕਿ ਆਪਣੀ ਗੱਲ ਭਾਰਤੀ ਲੋਕਾਂ ਦੇ ਮਨਾਂ ਤਕ ਪੁਚਾ ਸਕਣ ਪਰ ਫੇਰ ਵੀ ਅਸੀਂ ਦੇਖਦੇ ਹਾਂ ਕਿ ਉਹਨਾਂ ਦਾ ਮਨੁੱਖੀ ਜਾਮੇ ਵਿਚ ਦੇਵਤਿਆਂ ਜਾਂ ਅਵਤਾਰਾਂ ਵਿਚ ਕੋਈ ਵਿਸ਼ਵਾਸ ਨਹੀਂ ਸੀ। ਉਹਨਾਂ ਦੇ ਨੇਕ ਕੰਮਾਂ ਅਤੇ ਜ਼ਿਆਦਾਤਰ ਭਾਰਤੀ ਲੋਕ ਮਨ ਉਪਰ ਉਨ੍ਹਾਂ ਦੇ ਵਿਆਪਕ ਪ੍ਰਭਾਵ ਕਾਰਨ ਸਿੱਖ ਗੁਰੂ ਸਾਹਿਬਾਨ ਦੇ ਮਨ ਵਿਚ ਉਹਨਾਂ ਪ੍ਰਤੀ ਢੁਕਵਾਂ ਸਤਿਕਾਰ ਸੀ ਅਤੇ ਉਹ ਉਹਨਾਂ ਨੂੰ ਭਾਰਤ ਦੇ ਮਹਾਂਪੁਰਸ਼ ਅਤੇ ਵੱਧ ਤੋਂ ਵੱਧ ਮਹਾਨ ਰਾਜੇ ਰਾਣੀਆਂ ਸਮਝਦੇ ਸਨ ਜਿਨ੍ਹਾਂ ਨੇ ਵੱਖ-ਵੱਖ ਸਮਿਆਂ ਤੇ ਵਧੀਆਂ ਢੰਗ ਨਾਲ ਰਾਜ ਕੀਤਾ ਜਿਸ ਕਰਕੇ ਉਹਨਾਂ ਨੂੰ ਹਮੇਸ਼ਾ ਪਿਆਰ ਅਤੇ ਆਦਰ ਮਿਲਿਆ। ਗੁਰੂ ਅੰਗਦ ਦੇਵ ਦੇ ਉਤਰ ਅਧਿਕਾਰੀ ਗੁਰੂ ਅਮਰਦਾਸ ਕਹਿੰਦੇ ਹਨ:

ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥

ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥੯॥

ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥

ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ॥

(ਪੰਨਾ 423)

ਅਰਥਾਤ ਪਰੰਪਰਾ ਦੇ ਤੌਰ ਤੇ ਮੰਨਿਆ ਜਾਂਦਾ ਹੈ ਕਿ ਪਰਮਾਤਮਾ ਨੇ ਚਾਰੇ ਵੇਦ ਬ੍ਰਹਮਾ ਨੂੰ ਦੇ ਦਿੱਤੇ ਜਿਹਨਾਂ ਨੂੰ ਪੜ੍ਹਨ ਉਪਰੰਤ ਉਸ (ਬ੍ਰਹਮਾ) ਨੇ ਉਹਨਾਂ ਉਪਰ ਚਿੰਤਨ ਕੀਤਾ। ਕਿਉਂਕਿ ਉਹ ਪਰਮਾਤਮਾ ਦੀ ਮਰਜ਼ੀ ਨੂੰ ਜਾਣ ਜਾਂ ਸਮਝ ਨਹੀਂ ਸਕਿਆ ਇਸ ਲਈ ਉਹ ਸਵਰਗ ਅਤੇ ਨਰਕ ਦਰਮਿਆਨ ਭਟਕ ਰਿਹਾ ਹੈ। ਹਰ ਯੁੱਗ ਦੇ ਵਿਚ ਭਗਵਾਨ ਨੇ ਕਾਫ਼ੀ ਰਾਜਿਆਂ ਨੂੰ ਭੇਜਿਆ ਜਿਹਨਾਂ ਨੂੰ ਉਹਨਾਂ ਦੀ ਨੇਕਨਾਮੀ ਕਰਕੇ ਲੋਕਾਂ ਨੇ ਰੱਬ ਦੇ ਅਵਤਾਰ ਸਮਝ ਕੇ ਵਡਿਆਉਣਾ ਸ਼ੁਰੂ ਕਰ ਦਿੱਤਾ। ਪਰ ਪਰਮਾਤਮਾ ਦੇ ਰਹੱਸ ਨੂੰ ਉਹ ਵੀ ਨਾ ਸਮਝ ਸਕੇ। ਫੇਰ ਮੈਂ ਇਸ ਸਭ ਕਾਸੇ ਬਾਰੇ ਕੀ ਕਹਿ ਜਾਂ ਸੋਚ ਸਕਦਾ ਹਾਂ।

**20) ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥**
**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥** (ਪੰਨਾ 474)

(ਹਿਸਾਬੀ ਅਤੇ ਵਪਾਰੀ ਪਿਆਰ)

ਇਹ ਕਿਹੋ ਜਿਹਾ ਪਿਆਰ ਹੈ ਜਿਹੜਾ ਇਕ ਤੋਂ ਦੂਜੇ ਵੱਲ ਤਬਦੀਲ ਹੁੰਦਾ ਰਹਿੰਦਾ ਹੈ। ਹੇ ਨਾਨਕ, ਸੱਚਾ ਪ੍ਰੇਮੀ ਉਹ ਹੈ ਜਿਹੜਾ ਆਪਣੇ ਮਹਿਬੂਬ ਦੇ ਪਿਆਰ

ਵਿਚ ਲੀਨ ਰਹਿੰਦਾ ਹੈ। ਜਿਹੜਾ ਸਿਰਫ਼ ਉਦੋਂ ਚੰਗਾ ਹੁੰਦਾ ਹੈ ਜਦੋਂ ਉਸ ਨਾਲ ਚੰਗਿਆਈ ਕੀਤੀ ਜਾਵੇ ਅਤੇ ਅਗਲੇ ਦੀ ਮੰਦਹਾਲੀ ਵਿਚ ਪਾਸਾ ਬਦਲ ਲਵੇ ਉਹ ਸੱਚਾ ਪ੍ਰੇਮੀ ਨਹੀਂ ਹੋ ਸਕਦਾ। ਦਰਅਸਲ ਉਹ ਪਿਆਰ ਨਹੀਂ ਕਰਦਾ ਸਗੋਂ ਪਿਆਰ ਦੇ ਨਾਂ ਤੇ ਹਿਸਾਬ ਕਿਤਾਬ ਅਤੇ ਵਪਾਰ ਕਰਦਾ ਹੈ।

ਗੁਰੂ ਅੰਗਦ ਦੇਵ ਅਜੋਕੇ ਪਿਆਰ ਦਾ ਨਮੂਨਾ ਪੇਸ਼ ਕਰਦੇ ਹਨ ਜੋ ਅਸਲ ਵਿਚ ਪਿਆਰ ਨਹੀਂ ਭਾਵੁਕਤਾ ਹੈ। ਭਾਵਨਾਵਾਂ ਹਮੇਸ਼ਾਂ ਨਫ਼ੇ ਨੁਕਸਾਨ ਨਾਲ ਚੱਲਦੀਆਂ ਹਨ ਜੋ ਸਮੇਂ ਅਤੇ ਸਥਿਤੀ ਮੁਤਾਬਕ ਬਦਲਦੀਆਂ ਰਹਿੰਦੀਆਂ ਹਨ। ਅਸਲੀ ਪਿਆਰ ਤਾਂ ਚੱਟਾਨ ਵਰਗਾ ਮਜ਼ਬੂਤ ਹੁੰਦਾ ਹੈ ਜਿਸ ਨੂੰ ਇਕ ਥਾਂ ਤੋਂ ਦੂਜੀ ਥਾਂ ਨਹੀਂ ਬਦਲਿਆ ਜਾ ਸਕਦਾ ਹੈ।

**21) ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥** (ਪੰਨਾ 474)

(ਆਗਿਆ ਅਤੇ ਅਵੱਗਿਆ ਦਾ ਕੋਈ ਮੇਲ ਨਹੀਂ)

ਜੋ ਵਿਅਕਤੀ ਆਗਿਆ ਪਾਲਣ ਦਾ ਦਿਖਾਵਾ ਕਰਦਾ ਹੇ ਅਤੇ ਨਾਲ ਹੀ ਹੁਕਮ ਅਦੂਲੀ ਵੀ ਕਰਦਾ ਹੈ, ਉਸ ਦੀ ਕਿਤੇ ਵੀ ਜੜ ਨਹੀਂ ਲਗਦੀ। ਹੇ ਨਾਨਕ, ਉਸ ਦੇ ਦੋਵੇਂ ਕਿਸਮ ਦੇ ਵਿਹਾਰ ਝੂਠੇ ਹਨ ਅਤੇ ਉਹ ਮਾਲਕ ਦੇ ਨੇੜੇ ਵੀ ਨਹੀਂ ਫਟਕ ਸਕਦਾ।

**22) ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥**
**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥**
**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥**
**ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥** (ਪੰਨਾ 474)

(ਹਉਮੈਵਾਦੀ ਕਦੇ ਮਾਣ-ਆਦਰ ਨਹੀਂ ਪਾ ਸਕਦਾ)

ਜੇ ਮਾਲਕ ਦੀ ਸੇਵਾ ਕਰਦਿਆਂ ਸੇਵਕ ਘੁਮੰਡ ਦਾ ਦਿਖਾਵਾ ਕਰੇ ਅਤੇ ਝਗੜਾ ਕਰੇ ਤਾਂ ਉਸ ਦੀਆਂ ਫੋਕੀਆਂ, ਵੱਡੀਆਂ ਵੱਡੀਆਂ ਗੱਲਾਂ ਨਾਲ ਕਦੇ ਮਾਲਕ ਦੀ ਖੁਸ਼ੀ ਹਾਸਲ ਨਹੀਂ ਹੋ ਸਕਦੀ। ਉਹ ਮਾੜਾ ਮੋਟਾ ਆਦਰ ਉਦੋਂ ਹੀ ਪਾਉਂਦਾ ਹੈ ਜਦੋਂ ਉਹ ਆਪਣਾ ਹੰਕਾਰ ਗਵਾ ਕੇ ਨਿਰਮਾਣਤਾ ਨਾਲ ਸੇਵਾ ਕਰਦਾ ਹੈ। ਹੇ ਨਾਨਕ, ਆਪਣੇ ਪਿਆਰੇ ਮਾਲਕ ਨਾਲ ਇਕਮਿਕ ਹੋ ਕੇ ਸੇਵਕ ਸਭ ਤੋਂ ਜਸ ਖੱਟ ਸਕਦਾ ਹੈ।

**23) ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥** (ਪੰਨਾ 474)

(ਮਨ ਦਾ ਜ਼ਹਿਰ ਅੰਮ੍ਰਿਤ ਪੈਦਾ ਨਹੀਂ ਕਰ ਸਕਦਾ)

ਪੱਕੇ ਮਨ ਦੀ ਸੋਚ ਨੂੰ ਬੂਰ ਪੈਂਦਾ ਹੈ ਅਤੇ ਵਾਰਵਾਰ ਦਾ ਦੁਹਰਾਉ ਦੋ ਕੌਡੀ ਦਾ ਵੀ ਨਹੀਂ ਹੁੰਦਾ ਅਤੇ ਹਵਾ ਵਿਚ ਹੀ ਉੱਡ ਜਾਂਦਾ ਹੈ। ਹੰਕਾਰੀ ਵਿਅਕਤੀ ਦਾ ਨਿਆਂ ਦੇਖੋ; ਬੀਜਦਾ ਤਾਂ ਜ਼ਹਿਰ ਹੈ ਪਰ ਭਾਲਦਾ ਹੈ ਅੰਮ੍ਰਿਤ ਦਾ ਝਾੜ।

24) **ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥**
**ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ॥**
**ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥**
**ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥**
**ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥** (ਪੰਨਾ 474)

(ਮੂਰਖ ਨਾਲ ਦੋਸਤੀ)

ਮੂਰਖ ਨਾਲ ਦੋਸਤੀ ਕਦੇ ਵੀ ਕਾਮਯਾਬ ਨਹੀਂ ਹੁੰਦੀ। ਤੁਸੀਂ ਆਪ ਹੀ ਦੇਖ ਸਕਦੇ ਹੋ ਕਿ ਮਨੁੱਖ ਦਾ ਆਚਰਣ ਉਸ ਦੀ ਬੁੱਧੀ ਦੇ ਅਨੁਕੂਲ ਹੀ ਹੁੰਦਾ ਹੈ। ਜਦੋਂ ਦਿਲ ਵਿੱਚੋਂ ਦਵੈਤ ਮਿਟ ਜਾਂਦੀ ਹੈ ਤਾਂ ਹੀ ਉੱਥੇ ਕੋਈ ਹੋਰ ਚੀਜ਼ ਸਮਾ ਸਕਦੀ ਹੈ। ਮਾਲਕ ਸਾਮ੍ਹਣੇ ਹੁਕਮ ਨਹੀਂ ਚਲਦਾ; ਉਥੇ ਤਾਂ ਅਰਦਾਸ ਹੀ ਕਰਨੀ ਬਣਦੀ ਹੈ। ਕੂੜ ਦੇ ਵਪਾਰੀ ਸਾਖਿਆਤ ਬੁਰਾਈ ਦਾ ਰੂਪ ਹੋ ਜਾਂਦੇ ਹਨ ਅਤੇ ਹੇ ਨਾਨਕ, ਸਿਰਫ਼ ਪਰਮਾਤਮਾ ਦੀ ਉਸਤਤ ਹੀ ਵਾਤਾਵਰਣ ਵਿਚ ਖੇੜਾ ਲਿਆਉਂਦੀ ਹੈ।

25) **ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥**
**ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥** (ਪੰਨਾ 474)

(ਦੋਸਤੀ ਬਰਾਬਰ ਵਾਲਿਆਂ ਨਾਲ ਹੀ ਪੁੱਗਦੀ ਹੈ)

ਅਨਾੜੀ ਨਾਲ ਦੋਸਤੀ ਅਤੇ ਵੱਡੇ ਮੁਰਾਤਬੇ ਵਾਲੇ ਵਿਅਕਤੀ ਨਾਲ ਪਿਆਰ ਪਾਣੀ ਤੇ ਵਾਹੀ ਲੀਕ ਵਾਂਗ ਹੈ ਜਿਸ ਦਾ ਕੋਈ ਨਾਮੋ ਨਿਸ਼ਾਨ ਬਾਕੀ ਨਹੀਂ ਰਹਿੰਦਾ।

26) **ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ॥**
**ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥** (ਪੰਨਾ 474)

ਜੇ ਕੋਈ ਮੂਰਖ ਵਿਅਕਤੀ ਕਿਸੇ ਕੰਮ ਨੂੰ ਹੱਥ ਪਾਉਂਦਾ ਹੈ ਤਾਂ ਉਹ ਕਦੇ ਵੀ ਉਸ ਨੂੰ ਨੇਪਰੇ ਨਹੀਂ ਚਾੜ੍ਹ ਸਕਦਾ। ਜੇਕਰ ਉਹ ਕਿਤੇ ਇਕ ਅੱਧਾ ਕੰਮ ਕਰਨ ਵਿਚ ਕਾਮਯਾਬ ਹੋ ਵੀ ਜਾਵੇ ਤਾਂ ਉਸ ਤੋਂ ਅਗਲਾ ਖ਼ਰਾਬ ਕਰ ਦੇਵੇਗਾ।

27) **ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥**
**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥** (ਪੰਨਾ 474)

(ਅਸਲੀ ਦੌਲਤ)

ਜਿਸ ਉਪਹਾਰ ਨੂੰ ਅਸੀਂ ਆਪਣੀ ਕੋਸ਼ਿਸ਼ ਦਵਾਰਾ ਹਾਸਲ ਕਰੀਏ ਉਸ ਨੂੰ ਰੱਬੀ-ਦਾਤ ਨਹੀਂ ਕਿਹਾ ਜਾ ਸਕਦਾ। ਹੇ ਨਾਨਕ, ਅਸਲੀ ਦੌਲਤ ਤਾਂ ਉਹੋ ਹੈ ਜੋ

ਅਸੀਂ ਮਾਲਕ ਦੀ ਖ਼ੁਸ਼ੀ ਨਾਲ ਹਾਸਲ ਕਰਦੇ ਹਾਂ।

**28) ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥**
**ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥** (ਪੰਨਾ 475)

(ਅਸਲੀ ਸੇਵਕ)

ਮਾਲਕ ਦੇ ਪਿਆਰ ਨਹੀਂ ਸਗੋਂ ਡਰ ਕਾਰਣ ਕੀਤੀ ਸੇਵਾ ਵੀ ਕੋਈ ਸੇਵਾ ਨਹੀਂ ਹੁੰਦੀ। ਹੇ ਨਾਨਕ, ਸੱਚਾ ਸੇਵਕ ਸਾਰੇ ਡਰਾਂ ਨੂੰ ਮਨੋਂ ਦੂਰ ਕਰਕੇ ਮਾਲਕ ਦੇ ਪਿਆਰ ਵਿਚ ਲੀਨ ਹੋ ਜਾਂਦਾ ਹੈ ਅਤੇ ਆਪ ਮੁਹਾਰੇ ਹੀ ਉਸ ਦੀ ਸੇਵਾ ਵਿਚ ਕੰਮ ਕਰਦਾ ਹੈ।

**29) ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ॥**
**ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ॥**
**ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥** (ਪੰਨਾ 475)

(ਪਰਮਾਤਮਾ ਹੀ ਸਰਬ ਸਮਰੱਥ ਹੈ)

ਪਰਮਾਤਮਾ ਆਪਣੇ ਆਪ ਜੀਵਾਂ ਦੀ ਉੱਤਪਤੀ ਕਰਦਾ ਹੈ ਅਤੇ ਉਨ੍ਹਾਂ ਨੂੰ ਉਹਨਾਂ ਦੇ ਢੁੱਕਵੇਂ ਮਾਹੌਲ ਵਿਚ ਰੱਖਦਾ ਹੈ। ਜੀਵਾਂ ਨੂੰ ਪੈਦਾ ਕਰਕੇ ਉਹਨਾਂ ਨੂੰ ਲਾ-ਕਾਨੂੰਨੀ ਅਫਰਾ-ਤਫਰੀ ਤੋਂ ਬਚਾਉਣ ਲਈ ਉਹ ਆਪ ਉਹਨਾਂ ਨੂੰ ਨਸ਼ਟ ਕਰਦਾ ਅਤੇ ਮੁੜ ਬਣਾਉਂਦਾ ਹੈ। ਹੇ ਨਾਨਕ, ਇਸ ਸਭ ਕਾਸੇ ਲਈ ਅਸੀਂ ਕੀਹਨੂੰ ਕਹੀਏ, ਜਦੋਂ ਕਿ ਪਰਮਾਤਮਾ ਆਪ ਹੀ ਸਰਬ ਸ਼ਕਤੀ ਸੰਪੰਨ ਹੈ।

**30) ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥**
**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥** (ਪੰਨਾ 653)

(ਜ਼ਿੰਦਗੀ ਦਾ ਸੱਚ)

ਹੁਕਮ ਦਾ ਕਦੀ ਨਾ ਬਦਲਣ ਵਾਲਾ ਕਾਨੂੰਨ ਜੀਵ ਲਈ ਨਕੇਲ ਦੀ ਨਿਆਈਂ ਹੈ ਜਿਸ ਕਰਕੇ ਪਿਛਲੇ ਜਨਮ ਦੇ ਕਰਮਾਂ ਕਰਕੇ ਜੀਵ ਇੱਧਰ ਉੱਧਰ ਧੱਕਿਆ ਜਾਂਦਾ ਹੈ। ਜਿਥੇ ਕਿਤੇ ਵੀ ਜੀਵ ਦਾ ਦਾਣਾ ਪਾਣੀ ਹੁੰਦਾ ਹੈ ਉਥੋਂ ਹੀ ਉਸ ਨੂੰ ਖਾਣਾ ਪੈਂਦਾ ਹੈ। ਹੇ ਨਾਨਕ, ਇਹੋ ਜ਼ਿੰਦਗੀ ਦਾ ਸੱਚ ਹੈ ਹੋਰ ਕੁਝ ਨਹੀਂ।

**31) ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥**
**ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ॥** (ਪੰਨਾ 787)

(ਗੁਰਮੁਖ ਅਤੇ ਮਨਮੁਖ)

ਜਿਨ੍ਹਾਂ ਲੋਕਾਂ ਦੁਨੀਆਂ ਦੀ ਖਿਣ ਭੰਗਰਤਾ ਦਾ ਰਹੱਸ ਜਾਣ ਲਿਆ ਹੈ ਉਹ ਆਪਣੀ ਸ਼ਕਤੀ ਨੂੰ ਅਜਾਈਂ ਨਹੀਂ ਗੰਵਾਉਂਦੇ। ਦੂਜੇ ਪਾਸੇ ਜਿਹੜੇ ਲੋਕ ਆਪਣੇ ਦੁਨਿਆਵੀ ਕਾਰਜਾਂ ਨੂੰ ਸਵਾਰਨ ਵਿਚ ਰੁੱਝੇ ਹੋਏ ਹਨ ਉਹ ਦੁਨੀਆਂ ਦੀ ਖਿਣ

ਭੰਗਰਤਾ ਤੋਂ ਪੂਰੀ ਤਰ੍ਹਾਂ ਅਣਜਾਣ ਹਨ।

ਗੁਰੂ ਨਾਨਕ ਇਹਨਾਂ ਨੂੰ ਕ੍ਰਮਵਾਰ ਗੁਰਮੁਖ ਅਤੇ ਮਨਮੁਖ ਕਹਿੰਦੇ ਹਨ ਅਤੇ ਆਪਣੀ 'ਸਿਧ ਗੋਸਟਿ' ਨਾਮਕ ਲੰਮੀ ਬਾਣੀ ਵਿਚ ਉਹਨਾਂ ਬਾਰੇ ਵਿਸਥਾਰ ਵਿਚ ਚਰਚਾ ਕਰਦੇ ਹਨ। ਗੁਰੂ ਅੰਗਦ ਦੇਵ ਜੀ ਦਵਾਰਾ ਪੇਸ਼ ਉਪਰੋਕਤ ਵਿਚਾਰ ਵੀ ਜਪੁਜੀ ਦੇ 34ਵੇਂ ਪਦੇ ਵਿਚ ਗੁਰੂ ਨਾਨਕ ਦੇ ਧਰਮਖੰਡ ਦੇ ਸੰਕਲਪ ਵੱਲ ਸੰਕੇਤ ਕਰਦੇ ਹਨ।

**32) ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥**
**ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥** (ਪੰਨਾ 787)

(ਅਸੀਮਤ ਧਨ-ਦੌਲਤ ਅਤੇ ਪਛਤਾਵਾ)

ਜ਼ਿੰਦਗੀ ਦੀ ਛੋਟੀ ਜਿਹੀ ਰਾਤ ਲਈ ਅਸੀਂ ਅਸੀਮਤ ਧਨ-ਦੌਲਤ ਕੱਠੀ ਕਰਦੇ ਰਹਿੰਦੇ ਹਾਂ ਅਤੇ ਭੁੱਲ ਜਾਂਦੇ ਹਾਂ ਕਿ ਸਵੇਰ ਨੂੰ ਅਸੀਂ ਰਵਾਨਗੀ ਪਾਉਣੀ ਹੈ। ਹੇ ਨਾਨਕ, ਇਹ ਦੇਖ ਕੇ ਕਿ ਨਾ ਤਾਂ ਧਨ-ਦੌਲਤ ਅਤੇ ਨਾ ਹੀ ਦੁਨੀਆਂ ਸਾਡੇ ਨਾਲ ਜਾਂਦੀ ਹੈ, ਸਾਡੇ ਪੱਲੇ ਬਿਨਾਂ ਦੁੱਖ ਅਤੇ ਪਛਤਾਵੇ ਤੋਂ ਹੋਰ ਕੁਝ ਨਹੀਂ ਪੈਂਦਾ।

**33) ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥**
**ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ॥** (ਪੰਨਾ 787)

(ਮਜਬੂਰੀ ਨਾਲ ਕੀਤੇ ਕੰਮ 'ਚ ਕੁਸ਼ਲਤਾ ਨਹੀਂ ਹੁੰਦੀ)

ਮਜਬੂਰਨ ਕੰਮ ਕਰਨ ਨਾਲ ਨਾਂ ਤਾਂ ਕੁਸ਼ਲਤਾ ਪੈਦਾ ਹੁੰਦੀ ਹੈ ਅਤੇ ਨਾ ਹੀ ਉਸ ਦਾ ਕੋਈ ਪੁੰਨ-ਫਲ ਹੀ ਮਿਲਦਾ ਹੈ। ਹੇ ਨਾਨਕ, ਸਿਰਫ਼ ਆਪਣੇ ਮਨ ਅਤੇ ਮਰਜ਼ੀ ਨਾਲ ਕੀਤਾ ਕੰਮ ਹੀ ਅਸਲੀ ਕੰਮ ਹੁੰਦਾ ਹੈ।

ਗੁਰੂ ਅੰਗਦ ਦੇਵ ਸੰਸਾਰੀ ਲੋਕਾਂ ਨੂੰ ਪ੍ਰੇਰਣਾ ਦਿੰਦੇ ਹਨ ਕਿ ਉਹ ਮਜਬੂਰੀ ਦੇ ਅਹਿਸਾਸ ਅਤੇ ਦੁਨੀਆਵੀ ਰਾਜਿਆਂ ਰਜਵਾੜਿਆਂ ਦੀ ਗੁਲਾਮੀ ਤੋਂ ਬਚਣ ਅਤੇ ਦੂਜੇ ਪਾਸੇ ਪੁਜਾਰੀ ਵਰਗ ਦੇ ਹੱਥਕੰਡਿਆਂ ਤੋਂ ਵੀ ਸੁਚੇਤ ਰਹਿਣ ਜਿਹੜਾ ਲੋਕਾਂ ਵਿਚ ਬਨਾਵਟੀ ਵੰਡੀਆਂ ਪਾ ਰਿਹਾ ਹੈ ਅਤੇ ਪਹਿਲੇ, ਦੂਜੇ, ਤੀਜੇ ਅਤੇ ਚੌਥੇ ਦਰਜੇ ਦੇ ਸ਼ਹਿਰੀਆਂ ਦੀਆਂ ਜਮਾਤਾਂ ਬਣਾ ਕੇ ਲੋਕਾਂ ਵਿਚ ਇਕ ਦੂਜੇ ਪ੍ਰਤੀ ਅਲਹਿਦਗੀ ਦਾ ਅਹਿਸਾਸ ਪੈਦਾ ਕਰ ਰਿਹਾ ਹੈ।

**34) ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ॥**
**ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ॥** (ਪੰਨਾ 787)

(ਜ਼ਿੱਦੀ ਮਨ ਅਤੇ ਜਿੱਤ)

ਜ਼ਿੱਦੀ ਮਨ ਨਾਲ ਕੀਤੇ ਨਿਰੰਤਰ ਯਤਨ ਵੀ ਕਾਮਯਾਬ ਨਹੀਂ ਹੁੰਦੇ। ਨਾਨਕ

ਕਹਿੰਦੇ ਹਨ ਕਿ ਜਿੱਤ ਦੀ ਪ੍ਰਾਪਤੀ ਤਾਂ ਸਿਦਕ ਦਿਲੀ ਨਾਲ ਸ਼ਬਦ-ਚਿੰਤਨ ਕਰਨ ਉਪਰੰਤ ਹੀ ਹੁੰਦੀ ਹੈ।

**35) ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ॥**
**ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ॥** (ਪੰਨਾ 788)

(ਤਣਾਉ ਤੋਂ ਮੁਕਤੀ ਅਤੇ ਅਨੁਸ਼ਾਸਨ)

ਜਿਹੜੇ ਲੋਕ ਪ੍ਰਭੂ ਦੀ ਨੁਮਾਇੰਦਗੀ ਕਰਦੀਆਂ ਰੂਹਾਨੀ ਅਤੇ ਸਦਾਚਾਰਕ ਕਦਰਾਂ-ਕੀਮਤਾਂ ਦੇ ਡਰ (ਅਨੁਸ਼ਾਸਨ) ਵਜੋਂ ਆਚਰਣ ਕਰਦੇ ਹਨ ਉਹਨਾਂ ਨੂੰ ਹੋਰ ਕਿਸੇ ਕਿਸਮ ਦਾ ਕੋਈ ਡਰ ਨਹੀਂ ਰਹਿੰਦਾ। ਹੇ ਨਾਨਕ, ਇਹ ਰਹੱਸ ਉਦੋਂ ਖੁਲ੍ਹਦਾ ਹੈ ਜਦੋਂ ਮਨੁੱਖ ਦੈਵੀ ਅਨੁਸ਼ਾਸਨ ਦੀ ਪਾਲਣਾ ਕਰਦਾ ਪਰਮਾਤਮਾ ਦੀ ਦਰਗਾਹ ਵਿਚ ਪੇਸ਼ ਹੁੰਦਾ ਹੈ।

ਪਰਮਾਤਮਾ ਜ਼ਿੰਦਗੀ ਦੀਆਂ ਸਾਰੀਆਂ ਕਦਰਾਂ ਕੀਮਤਾਂ ਦਾ ਪ੍ਰਤੀਕ ਹੈ। ਇਹਨਾਂ ਕਦਰਾਂ ਕੀਮਤਾਂ ਨੂੰ ਨਾ ਸਿਰਫ਼ ਦਿਲ ਵਿਚ ਹੀ ਵਸਾਉਣਾ ਚਾਹੀਦਾ ਹੈ ਬਲਕਿ ਸਭ ਤਰ੍ਹਾਂ ਦੇ ਤਣਾਉ ਤੋਂ ਮੁਕਤ ਰਹਿਣ ਲਈ ਇਹਨਾਂ ਨੂੰ ਅਮਲੀ ਜੀਵਨ ਵਿਚ ਵੀ ਅਪਨਾਉਣਾ ਚਾਹੀਦਾ ਹੈ।

**36) ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥**
**ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ॥**
**ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ॥** (ਪੰਨਾ 788)

(ਦੁਨੀਆਂ ਦੀ ਰੀਤ)

ਯੁਗਾਂ ਯੁਗਾਂਤਰਾਂ ਤੋਂ ਦੁਨੀਆਂ ਦੀ ਇਹ ਰੀਤ ਚਲੀ ਆਉਂਦੀ ਹੈ ਕਿ ਧੀਮੀ ਚਾਲ-ਚੱਲਣ ਵਾਲੇ ਆਪਣੇ ਵਰਗੇ ਲੋਕਾਂ ਦਾ ਸਾਥ ਹੀ ਮੰਗਦੇ ਹਨ। ਇਸੇ ਤਰ੍ਹਾਂ ਚੁਸਤ-ਚਾਲਾਕ ਲੋਕ ਵੀ ਚਾਲੂ ਕਿਸਮ ਦੇ ਬੰਦਿਆਂ ਨਾਲ ਮੇਲ-ਜੋਲ ਪਸੰਦ ਕਰਦੇ ਹਨ। ਜੋ ਲੋਕ ਆਪਣੇ ਆਲੇ-ਦੁਆਲੇ ਪ੍ਰਤੀ ਸੁਚੇਤ ਅਤੇ ਜ਼ਿੰਦਾਮਿਜਾਜ਼ ਹਨ ਉਹ ਉਸੇ ਤਰ੍ਹਾਂ ਦੀ ਮਾਨਸਿਕਤਾ ਵਾਲੇ ਲੋਕਾਂ ਨੂੰ ਮਿਲਣਾ ਪਸੰਦ ਕਰਦੇ ਹਨ। ਬਿਲਕੁਲ ਉਸੇ ਤਰ੍ਹਾਂ ਅਧਿਆਤਮਿਕ ਜੀਵਨ ਦੇ ਹਿਸਾਬ ਨਾਲ ਮੁਰਦਾ ਅਤੇ ਸੁਸਤ ਆਤਮਾਵਾਂ ਵਾਲੇ ਲੋਕ ਅਜਿਹੇ ਲੋਕਾਂ ਦੀ ਹੀ ਭਾਲ ਕਰਦੇ ਹਨ। ਹੇ ਨਾਨਕ, ਆਉ ਅਸੀਂ ਉਸ ਰਚਣਹਾਰੇ ਦੀ ਸਿਫ਼ਤ-ਸਲਾਹ ਕਰੀਏ ਕਿਉਂਕਿ ਸਾਰੇ ਕਾਰਜਾਂ ਦਾ ਮੂਲ ਸ੍ਰੋਤ (ਕਾਰਨ) ਹੋਣ ਕਰਕੇ ਉਹ ਪ੍ਰਭੂ ਹੀ ਸਾਡੇ ਗੁਣਾਨੁਵਾਦ ਦਾ ਪਾਤਰ ਹੈ।

**37) ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ॥**
**ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥**

(ਪੰਨਾ 791)

(ਪਰਮਾਤਮਾ ਦਿਲ ਦੇ ਚਮਨ ਵਿਚ ਬਾਹਰ ਲੈ ਆਉਂਦਾ ਹੈ)

ਹੇ ਨਾਨਕ, ਬਸੰਤ ਬਹਾਰ ਦਾ ਖੇੜਾ ਉਹਨਾਂ ਲੋਕਾਂ ਲਈ ਹੈ ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਰੂਪੀ ਪ੍ਰੀਤਮ ਦਾ ਵਾਸਾ ਹੈ। ਜਿਨ੍ਹਾਂ ਦੇ ਪ੍ਰੀਤਮ ਪਿਆਰੇ (ਸਦਾਚਾਰ ਹੀਣ ਜੀਵਨ ਬਿਤਾਉਣ ਸਦਕਾ) ਛੱਡ ਕੇ ਚੱਲੇ ਗਏ ਹਨ ਉਹ ਵਿਛੋੜੇ ਦੀ ਅੱਗ ਵਿਚ ਸੜਦੀਆਂ ਰਹਿੰਦੀਆਂ ਹਨ।

**38) ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ॥**
**ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥** (ਪੰਨਾ 791)

(ਪਰਮਾਤਮਾ ਖੁਸ਼ੀਆਂ ਖੇੜਿਆਂ ਦਾ ਮੂਲ ਕਾਰਣ)

ਮਨੁੱਖ ਨੂੰ ਉਸ ਪਰਮਾਤਮਾ ਦਾ ਚਿੰਤਨ ਕਰਨਾ ਚਾਹੀਦਾ ਹੈ ਜਿਸ ਦੀ ਹੋਂਦ ਬਸੰਤ ਬਹਾਰ ਤੋਂ ਪਹਿਲਾਂ ਵੀ ਕਾਇਮ ਸੀ। ਹੇ ਨਾਨਕ, ਆਉ ਉਸ ਪ੍ਰਭੂ ਦੀ ਉਸਤਤ ਕਰੀਏ ਜਿਹੜਾ ਸਭ ਦਾ ਪਾਲਣਹਾਰ ਹੈ।

**39) ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥**
**ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ॥** (ਪੰਨਾ 791)

(ਅਸਲ ਮਿਲਾਪ)

ਸਰੀਰਾਂ ਦਾ ਰਸਮੀ ਮੇਲ ਕੋਈ ਮੇਲ ਨਹੀਂ ਕਿਉਂਕਿ ਇਹ ਨੇੜਤਾ ਦਾ ਬਾਹਰੀ ਦਿਖਾਵਾ ਮਾਤਰ ਹੈ ਅਤੇ ਇਹ ਅੰਤਰੀਵ ਭਾਵਨਾ-ਵਿਹੂਣੀ ਇਕ ਬਾਹਰੀ ਰਸਮ ਸਿੱਧ ਹੁੰਦਾ ਹੈ। ਰੂਹਾਂ ਦਾ ਮਿਲਣਾ ਹੀ ਅਸਲੀ ਮਿਲਣਾ ਹੈ ਜਿੱਥੇ ਪਿਆਰ ਕਰਨ ਵਾਲਾ ਆਪਣੇ ਮਹਿਬੂਬ ਨਾਲ ਇਕਮਿਕ ਹੋ ਜਾਂਦਾ ਹੈ। ਇਸੇ ਤਰ੍ਹਾਂ ਉਪਰਲਾ ਦਿਖਾਵਾ ਨਾ ਹੋ ਕੇ ਪਰਮਾਤਮਾ ਨਾਲ ਸੱਚਾ ਮਿਲਾਪ ਆਤਮਾ ਦਾ ਹੀ ਮਿਲਾਪ ਹੈ।

**40) ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥**
**ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥** (ਪੰਨਾ 791)

(ਮਾਲਕ ਬਿਨਾਂ ਕੋਈ ਆਸਰਾ ਨਹੀਂ)

ਹੇ ਪਰਮਾਤਮਾ! ਹੋਰਨਾਂ ਲਈ ਤਾਂ ਕੋਈ ਨਾਂ ਕੋਈ ਦੂਸਰਾ ਸਹਾਰਾ ਮੌਜੂਦ ਹੈ ਪਰ ਮੇਰੇ ਗਰੀਬ ਲਈ ਸਿਰਫ਼ ਤੇਰੀ ਸ਼ਰਨ ਹੀ ਇਕੋ ਇਕ ਆਸਰਾ ਹੈ। ਫੇਰ ਕਿਉਂ ਨਾ ਮੈਂ ਰੋ-ਰੋ ਕੇ ਜਾਨ ਦੇ ਦਿਆਂ ਜਦੋਂ ਤਕ ਤੂੰ ਮੇਰੇ ਦਿਲ ਵਿਚ ਆ ਕੇ ਨਹੀਂ ਵੱਸ ਜਾਂਦਾ।

**41) ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ॥**
**ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥** (ਪੰਨਾ 792)

(ਮਿਲਾਪ ਦਾ ਰਾਹ)

ਮਨੁੱਖ ਨੂੰ ਦੁੱਖ ਸੁਖ ਹੋਵੇ ਸਥਿਤੀਆਂ ਵਿਚ ਪਰਮਾਤਮਾ ਨੂੰ ਆਪਣੇ ਮਨ ਵਿਚ

ਵਸਾਉਣਾ ਚਾਹੀਦਾ ਹੈ। ਨਾਨਕ ਕਹਿੰਦੇ ਹਨ, ਹੇ (ਆਤਮਾ ਰੂਪੀ) ਸਿਆਣੀ ਵਹੁਟੀਏ! ਇਹੋ ਹੀ ਰਸਤਾ ਹੈ ਜਿਸ ਰਾਹੀਂ ਤੂੰ ਆਪਣੇ ਪ੍ਰੀਤਮ ਪਿਆਰੇ ਅਰਥਾਤ ਪਰਮਾਤਮਾ ਨੂੰ ਮਿਲ ਸਕਦੀ ਹੈਂ।

**42) ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥**
**ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ॥** (ਪੰਨਾ 954)

(ਮਨ ਦੀ ਭਗਤੀ ਜਾਂ ਸ਼ਰਧਾ ਮਹਾਨ ਹੈ)

ਮਨ ਦੀ ਸ਼ਰਧਾ ਵਿਚ ਹੀ ਸਭ ਤਰ੍ਹਾਂ ਦਾ ਜਪ ਤਪ ਸਮਾ ਜਾਂਦਾ ਹੈ। ਬਾਕੀ ਸਭ ਕਰਮਕਾਂਡ ਫ਼ਜ਼ੂਲ ਹਨ। ਹੇ ਨਾਨਕ, ਸਿਰਫ਼ ਉਹੋ ਲੋਕ ਦਰ ਪਰਵਾਨ ਹੁੰਦੇ ਹਨ ਜਿਹਨਾਂ ਦੇ ਮਨ ਵਿਚ ਸੱਚੀ ਸ਼ਰਧਾ ਅਤੇ ਪਰਵਾਨ ਹੋ ਜਾਣ ਦੀ ਭਾਵਨਾ ਵਿਦਮਾਨ ਹੈ। ਪਰ ਇਹ ਅਹਿਸਾਸ ਕੇਵਲ ਗੁਰੂ ਦੀ ਬਖ਼ਸ਼ਿਸ਼ ਨਾਲ ਹੀ ਹੁੰਦਾ ਹੈ।

**43) ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ॥**
**ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ॥** (ਪੰਨਾ 954)

(ਪਹਿਲਾਂ ਆਪਣੇ ਆਪ ਨੂੰ ਜਾਣ)

ਹੇ ਨਾਨਕ, ਜੇ ਕੋਈ ਅੰਨ੍ਹਾ ਵਿਅਕਤੀ ਹੀਰੇ ਜਵਾਹਰਾਤ ਦੀ ਪਰਖ ਕਰਨ ਜਾਵੇ ਤਾਂ ਨਾ ਸਿਰਫ਼ ਉਹ ਇਸ ਕੰਮ ਵਿਚ ਨਾਕਾਮ ਹੀ ਰਹੇਗਾ ਸਗੋਂ ਉਸ ਦਾ ਅਨਾੜੀਪੁਣਾ ਵੀ ਜੱਗ ਜ਼ਾਹਰ ਹੋ ਜਾਵੇਗਾ।

ਕਿਸੇ ਹੋਰ ਥਾਂ ਗੁਰੂ ਅੰਗਦ ਦੇਵ ਅਜਿਹੀ ਹੀ ਹਾਲਤ ਦਾ ਅਲੰਕਾਰਿਕ ਬਿਉਰਾ ਦਿੰਦੇ ਹੋਏ ਕਹਿੰਦੇ ਹਨ ਕਿ ਨੂੰਹਿਆਂ ਨੂੰ ਕੀਲਣ ਵਾਲਾ ਜੇ ਨਾਗ ਨੂੰ ਕਾਬੂ ਕਰਨ ਜਾ ਪਵੇ ਤਾਂ ਨਾ ਸਿਰਫ਼ ਉਹ ਆਪਣੇ ਅਨਾੜੀਪੁਣੇ ਦਾ ਪ੍ਰਦਰਸ਼ਨ ਕਰੇਗਾ ਸਗੋਂ ਆਪਣੀ ਜਾਨ ਵੀ ਗਵਾ ਲਵੇਗਾ। 'ਮਲਾਰ ਕੀ ਵਾਰ' ਵਿਚ ਗੁਰੂ ਨਾਨਕ ਦੇਵ ਜੀ ਵੀ ਅਜਿਹੇ ਆਪੂੰ ਬਣੇ ਰੂਹਾਨੀ ਬਾਬਿਆਂ ਦਾ ਪਰਦਾ ਫ਼ਾਸ ਕਰਦੇ ਹਨ ਜੋ ਆਪ ਤਾਂ ਰੂਹਾਨੀਅਤ ਤੋਂ ਬਿਲਕੁਲ ਕੋਰੇ ਹੁੰਦੇ ਹਨ ਪਰ ਉਂਜ ਹਰ ਇਕ ਨੂੰ ਮੋਕਸ਼ ਦਵਾਉਣ ਦਾ ਦਾਅਵਾ ਕਰਦੇ ਹਨ।

**44) ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ॥**
**ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ॥**
**ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ॥**
**ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ॥** (ਪੰਨਾ 954)

(ਸਿਰਫ਼ ਪ੍ਰਬੁੱਧ ਚੇਤਨਾ ਵਾਲੇ ਲੋਕ ਹੀ ਗੁਣਾਂ ਦੇ ਕਦਰਦਾਨ ਹੁੰਦੇ ਹਨ)

ਗੁਰੂ ਰੂਪ ਜੌਹਰੀ ਨੇ ਮਾਣਕ ਮੋਤੀਆਂ (ਦੈਵੀ ਗੁਣਾਂ) ਦੀ ਗੁਥਲੀ ਖੋਲ੍ਹ ਦਿੱਤੀ ਹੈ। ਵਪਾਰੀ (ਗੁਰੂ) ਅਤੇ ਖ਼ਰੀਦਦਾਰ (ਜਿਗਿਆਸੂ) ਦੋਵਾਂ ਦੇ ਦਿਲਾਂ ਵਿਚ ਜਵਾਹਰਾਤ

ਦੀ ਪੂੰਜੀ ਹਮੇਸ਼ਾਂ ਸੁਰੱਖਿਅਤ ਰਹਿੰਦੀ ਹੈ। ਹੇ ਨਾਨਕ, ਸਿਰਫ਼ ਉਹ ਲੋਕ ਜੋ ਅਜਿਹੇ ਕਾਰੋਬਾਰ ਦੀ ਮੁਹਾਰਤ ਰੱਖਦੇ ਹਨ, ਸੁੱਚੇ ਮੋਤੀਆਂ ਦਾ ਵਣਜ ਕਰਦੇ ਹਨ ਪਰ ਗੁਣਾਂ ਰੂਪੀ ਮੋਤੀਆਂ ਤੋਂ ਅਣਜਾਣ ਲੋਕ ਅੰਨ੍ਹਿਆਂ ਵਾਂਗ ਇੱਧਰ ਉੱਧਰ ਭਟਕਦੇ ਰਹਿੰਦੇ ਹਨ।

**45) ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥**
**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥** (ਪੰਨਾ 954)

(ਪ੍ਰਬੁੱਧ ਚੇਤਨਾ ਵਾਲੇ ਲੋਕਾਂ ਕੋਲ ਦ੍ਰਿਸ਼ਟੀ ਵੀ ਹੁੰਦੀ ਹੈ ਅਤੇ ਅੰਤਰ ਦ੍ਰਿਸ਼ਟੀ ਵੀ)

ਅੰਨ੍ਹੇ ਹੀ ਅੰਨ੍ਹੇ ਆਗੂ ਦੇ ਪਿੱਛੇ ਜਾਂਦੇ ਹਨ। ਹੇ ਨਾਨਕ, ਸੁਜਾਖਾ ਵਿਅਕਤੀ ਸਹੀ ਰਸਤੇ ਤੋਂ ਕਿਉਂ ਭਟਕੇ? ਦਰਅਸਲ ਅੰਨ੍ਹਾ ਉਹ ਨਹੀਂ ਜਿਸ ਦੇ ਚਿਹਰੇ ਤੇ ਅੱਖਾਂ ਨਹੀਂ ਹਨ, ਬਲਕਿ ਹੇ ਨਾਨਕ, ਉਹ ਅੰਨ੍ਹੇ ਹਨ ਜੋ ਪਰਮਾਤਮਾ ਰੂਪੀ ਮਾਲਕ ਤੋਂ ਦੂਰ ਚਲੇ ਗਏ ਹਨ।

**46) ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ॥**
**ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ॥**
**ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ॥**
**ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ॥** (ਪੰਨਾ 954)

(ਨਾਮ ਨੂੰ ਪਛਾਣਨ ਦੀ ਸਮਰੱਥਾ)

ਪਰਮਾਤਮਾ ਦਵਾਰਾ ਅੰਨ੍ਹੇ ਕੀਤੇ ਵਿਅਕਤੀ (ਅਗਿਆਨੀ) ਨੂੰ ਪਰਮਾਤਮਾ ਹੀ ਨਜ਼ਰ (ਚੇਤਨਾ) ਬਖ਼ਸ਼ ਸਕਦਾ ਹੈ। ਪਰੰਤੂ ਮਾਇਆ ਵਿਚ ਗਲਤਾਨ ਵਿਅਕਤੀ ਮਨ ਆਈ ਹੀ ਕਰੇਗਾ ਭਾਵੇਂ ਉਸ ਨੂੰ ਕੋਈ ਕਿੰਨੀਆਂ ਹੀ ਸਮਝੌਤੀਆਂ ਕਿਉਂ ਨਾ ਦੇਵੇ। ਜਿੱਥੇ ਪਰਮਾਤਮਾ ਦਾ ਪਿਆਰਾ ਨਾਮ ਨਹੀਂ ਉੱਥੇ ਹਉਮੈ ਦਾ ਸਾਮਰਾਜ ਹੁੰਦਾ ਹੈ। ਹੇ ਨਾਨਕ, ਜਿਗਿਆਸੂ ਨੂੰ ਨਾਮ ਦੀ ਦਾਤ ਕਿਵੇਂ ਮਿਲ ਸਕਦੀ ਹੈ ਜੇ ਉਸ ਨੂੰ ਨਾਮ ਦੀ ਪਛਾਣ ਹੀ ਨਹੀਂ।

**47) ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥**
**ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥** (ਪੰਨਾ 954)

(ਹੁਕਮ ਦੀ ਸਮਝ ਬਿਨਾਂ ਮਨੁੱਖ ਅੰਨ੍ਹਾਂ ਹੈ)

ਜੋ ਪਰਮਾਤਮਾ ਦੇ ਹੁਕਮ ਅਨੁਸਾਰ ਹੀ ਅੰਨ੍ਹਾਂ ਹੋਵੇ ਉਸ ਨੂੰ ਅੰਨ੍ਹਾਂ ਨਹੀਂ ਸਮਝਣਾ ਚਾਹੀਦਾ। ਹੇ ਨਾਨਕ, ਅੰਨ੍ਹਾ ਤਾਂ ਉਹ ਹੈ ਜਿਸ ਨੂੰ ਹੁਕਮ ਭਾਵ ਰੱਬ ਦੀ ਰਜ਼ਾ ਦੀ ਸਮਝ ਨਹੀਂ।

**48) ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥**
**ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥**
**ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥**
**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥**
**ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥**
**ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥** (ਪੰਨਾ 955)

(ਤਣਾਉ ਤੋਂ ਮੁਕਤ ਰਹੋ)

ਨਾਨਕ ਕਹਿੰਦੇ ਹਨ ਕਿ ਚਿੰਤਾਂ ਦੇ ਸਾਗਰ ਵਿਚ ਡੁੱਬ ਜਾਣ ਦੀ ਕੋਈ ਲੋੜ ਨਹੀਂ ਕਿਉਂਕਿ ਪ੍ਰਭੂ ਸਭ ਦੀਆਂ ਚਿੰਤਾਵਾਂ ਦੀ ਚਿੰਤਾ ਖ਼ੁਦ ਕਰਦਾ ਹੈ। ਉਹ ਪਾਣੀ ਵਿਚ ਜੀਵ-ਜੰਤੂਆਂ ਨੂੰ ਪੈਦਾ ਕਰਦਾ ਹੈ ਅਤੇ ਉਥੇ ਵੀ ਉਹਨਾਂ ਦੇ ਪਾਲਣ-ਪੋਸਣ ਦਾ ਪ੍ਰਬੰਧ ਕਰਦਾ ਹੈ। ਨਾ ਉੱਥੇ ਕੋਈ ਜ਼ਖੀਰੇਬਾਜ਼ੀ ਕਰਦਾ ਹੈ ਅਤੇ ਨਾ ਹੀ ਉੱਥੇ ਕੋਈ ਕਿਰਸ ਕੰਜੂਸੀ ਹੈ। ਉਥੇ ਕੋਈ ਸੌਦੇਬਾਜ਼ੀ ਨਹੀਂ ਹੁੰਦੀ ਹੈ ਨਾ ਹੀ ਖ਼ਰੀਦੋ ਫ਼ਰੋਖ਼ਤ। ਉੱਥੋਂ ਦਾ ਕਾਨੂੰਨ ਤਾਂ ਇਹ ਹੈ ਕਿ ਇਕ ਜੀਵ ਦੂਸਰੇ ਨੂੰ ਖਾਂ ਜਾਂਦਾ ਹੈ। ਸਮੁੰਦਰ ਦੀ ਧੁਰ ਹੇਠਲੀ ਤਹਿ ਤੇ ਪੈਦਾ ਹੋਣ ਵਾਲੇ ਜੀਵਾਂ ਦੀ ਖ਼ੁਰਾਕ ਦਾ ਇੰਤਜ਼ਾਮ ਵੀ ਪਰਮਾਤਮਾ ਖ਼ੁਦ ਕਰਦਾ ਹੈ। ਹੇ ਨਾਨਕ, ਆਪਣੇ ਮਨ ਤੋਂ ਚਿੰਤਾ ਦਾ ਬੋਝ ਲਾਹ ਦਿਉ ਕਿਉਂਕਿ ਪਰਮਾਤਮਾ ਤੁਹਾਡਾ ਖਿਆਲ ਆਪ ਰੱਖਦਾ ਹੈ।

**49) ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥** (ਪੰਨਾ 1093)

(ਪਰਮਾਤਮਾ ਅੱਗੇ ਅਰਜ਼ੋਈ)

ਪਰਮਾਤਮਾ ਆਪ ਹੀ ਸਰਬਗਿਆਤਾ ਹੈ ਅਤੇ ਉਹ ਸਭ ਠੀਕ ਕਰ ਦਿੰਦਾ ਹੈ। ਹੇ ਨਾਨਕ, ਉਸ ਦੇ ਹਜ਼ੂਰ ਖੜ੍ਹੇ ਹੋ ਜਾਉ ਅਤੇ ਅਰਜ਼ੋਈ ਕਰੋ।

**50) ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥**
(ਪੰਨਾ 1237)

(ਗੁਰੂ ਗਿਆਨ ਦੀ ਕੁੰਜੀ ਹੈ)

ਸਰੀਰ ਦੀ ਛੱਤ ਹੇਠ ਮਨ ਦੀ ਕੋਠੜੀ ਨੂੰ (ਮਾਇਆ ਤੋਂ ਉਪਜੇ) ਮੋਹ ਦਾ ਤਾਲਾ ਲੱਗਿਆ ਹੋਇਆ ਹੈ। ਕੁੰਜੀ (ਗਿਆਨ ਦੀ) ਗੁਰੂ ਦੇ ਹੱਥ ਵਿਚ ਹੈ। ਹੇ ਨਾਨਕ, ਮਨ ਦਾ ਤਾਲਾ ਗੁਰੂ ਬਿਨਾਂ ਨਹੀਂ ਖੁੱਲ੍ਹ ਸਕਦਾ ਕਿਉਂਕਿ ਕੁੰਜੀ ਉਸੇ ਕੋਲ ਜੁ ਹੈ।

ਇੱਥੇ ਤਾਲੇ ਤੋਂ ਮੁਰਾਦ ਮਾਇਆ ਤੋਂ ਹੈ ਜੋ ਮਨੁੱਖ ਨੂੰ ਆਪਣੇ ਜਾਲ ਵਿਚ ਫਸਾ ਲੈਂਦੀ ਹੈ ਅਤੇ ਗੁਰੂ ਗਿਆਨ ਦਾ ਪ੍ਰਤੀਕ ਹੈ ਜਿਸ ਤੋਂ ਬਿਨਾ ਮਨ ਦਾ ਦਰਵਾਜ਼ਾ ਨਹੀਂ ਖੋਲ੍ਹਿਆ ਜਾ ਸਕਦਾ। ਮਨ ਇਸ ਤੱਥ ਤੋਂ ਅਣਜਾਣ ਰਹਿੰਦਾ ਹੈ ਕਿ ਇਹ ਤਾਂ ਆਪ ਹੀ ਦੈਵੀ ਹੈ ਅਤੇ ਇਸ ਨੂੰ ਆਪਣੀ ਅਸਲੀ ਪ੍ਰਕਿਰਤੀ ਦੀ ਪਛਾਣ ਹੋਣੀ ਚਾਹੀਦੀ ਹੈ।

**51) ਆਪਿ ਉਪਾਏ ਨਾਨਕਾ ਆਪੇ ਰਖੈ ਵੇਕ॥**
**ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ॥**
**ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ॥**
**ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ॥**
**ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ॥**
**ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ॥** (ਪੰਨਾ 1238)

(ਪਰਮਾਤਮਾ ਦੀ ਮਿਹਰ ਤੋਂ ਮਹਿਰੂਮ ਕੋਈ ਨਹੀਂ ਹੈ)

ਹੇ ਨਾਨਕ, ਪਰਮਾਤਮਾ ਖ਼ੁਦ ਹੀ ਸਭ ਦਾ ਰਚਣਹਾਰਾ ਹੈ ਅਤੇ ਉਸ ਨੇ ਹਰੇਕ ਨੂੰ ਵੱਖਰੀ ਪਛਾਣ ਦਿੱਤੀ ਹੈ ਜਿਸਦਾ ਅੱਗੇ ਅਰਥ ਇਹ ਬਣਦਾ ਹੈ ਕਿ ਹਰੇਕ ਲਈ ਸਮਾਜਕ, ਧਾਰਮਿਕ ਅਤੇ ਸੱਭਿਆਚਾਰਕ ਆਜ਼ਾਦੀ ਦੀ ਵਿਵਸਥਾ ਉਸਨੇ ਕੀਤੀ ਹੋਈ ਹੈ। ਕਿਸੇ ਨਾਲ ਵੀ ਦੁਰਵਿਹਾਰ ਨਹੀਂ ਕੀਤਾ ਜਾਣਾ ਚਾਹੀਦਾ ਕਿਉਂਕਿ ਸਭ ਵਿਚ ਪਰਮਾਤਮਾ ਦਾ ਵਾਸਾ ਹੈ। ਸਭ ਦਾ ਮਾਲਕ ਇੱਕੋ ਹੈ ਜਿਸ ਨੇ ਸਾਰਿਆਂ ਨੂੰ ਵੱਖੋ ਵੱਖਰੇ ਕੰਮ ਸੌਂਪੇ ਹਨ ਅਤੇ ਸੌਂਪਣ ਤੋਂ ਬਾਅਦ ਉਨ੍ਹਾਂ ਦਾ ਖ਼ਿਆਲ ਵੀ ਰੱਖਦਾ ਹੈ। ਕੁਝ ਲੋਕ ਥੋੜ੍ਹਾ ਕੰਮ ਕਰਦੇ ਹਨ ਕੁਝ ਜ਼ਿਆਦਾ ਪਰ ਵਿਹਲਾ ਕੋਈ ਨਹੀਂ। ਇਹ ਵੀ ਸਾਰੇ ਜਾਣਦੇ ਹਨ ਕਿ ਪ੍ਰਾਣੀ ਜਗਤ ਵਿਚ ਨਗਨ ਹੀ ਆਉਂਦੇ ਹਨ ਅਤੇ ਨਗਨ ਅਵਸਥਾ ਵਿਚ ਇੱਥੋਂ ਜਾਂਦੇ ਹਨ ਪਰ ਜੰਮਣ ਮਰਨ ਦੇ ਦਰਮਿਆਨ ਉਹ ਅੰਨ੍ਹੇਵਾਹ ਸੰਪਤੀ 'ਕੱਠੀ ਕਰਨ ਲੱਗੇ ਰਹਿੰਦੇ ਹਨ। ਹੇ ਨਾਨਕ, ਕੋਈ ਨਹੀਂ ਜਾਣਦਾ ਕਿ ਅਗਾਂਹ ਜਾ ਕੇ ਕਿਹੋ ਜਿਹਾ ਕੰਮ ਕਰਨਾ ਪੈਣਾ ਹੈ।

**52) ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ॥**
**ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮ੍ਾਲਿ॥**
**ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ॥**
**ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ॥**
**ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ॥**
**ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ॥**

(ਪੰਨਾ 1238)

(ਜੀਵ, ਹੁਕਮ ਅਤੇ ਪਰਮਾਤਮਾ ਦੀ ਬਖ਼ਸ਼ਿਸ਼)

ਵੱਡੇ ਵਪਾਰੀ (ਪਰਮਾਤਮਾ) ਤੋਂ ਹੋਰ ਵਣਜਾਰੇ ਵੱਖੋ ਵੱਖ ਜੀਵਾਂ ਦੇ ਰੂਪ ਵਿਚ ਪੈਦਾ ਹੁੰਦੇ ਹਨ। ਹਰੇਕ ਨੂੰ ਉਹ ਪੂਰਬ ਜਨਮ ਦੇ ਸੰਸਕਾਰਾਂ ਦੇ ਰੂਪ ਵਿਚ ਉਸ ਦੇ ਮਾਲ ਅਸਬਾਬ ਦਾ ਰਿਕਾਰਡ ਸੌਂਪ ਦਿੰਦਾ ਹੈ। ਉਸੇ ਲਿਖਤ ਦੇ ਮੁਤਾਬਕ ਪਰਮਾਤਮਾ ਆਪਣਾ ਹੁਕਮ ਲਾਗੂ ਕਰਦਾ ਹੈ ਅਤੇ ਉਸੇ ਤਰ੍ਹਾਂ ਮਨੁੱਖ ਆਪਣੇ ਸਾਮਾਨ ਦੀ ਦੇਖਭਾਲ ਕਰਦਾ ਹੈ। ਜੀਵ (ਵਪਾਰੀ) ਆਪਣਾ ਸਮਾਨ ਖਰੀਦਦੇ ਅਤੇ ਸੰਭਾਲਦੇ ਹਨ। ਕਈ ਉਹਨਾਂ 'ਚੋਂ ਮੁਨਾਫ਼ਾ ਖੱਟਦੇ ਹਨ ਅਤੇ ਕਈ ਹਥਲੀ ਪੂੰਜੀ ਵੀ ਗਵਾ ਬਹਿੰਦੇ ਹਨ। ਉਹਨਾਂ ਨੂੰ ਫਿਰ ਇੱਥੋਂ ਕੂਚ ਕਰਨਾ ਪੈਂਦਾ ਹੈ। ਕਿਸ ਦੀ ਤਾਰੀਫ ਕੀਤੀ ਜਾਵੇ ਕਿਉਂਕਿ ਘਾਟਾ ਤਾ ਕੋਈ ਵੀ ਨਹੀਂ ਚਾਹੁੰਦਾ ਅਰਥਾਤ ਸਾਰੇ ਹੀ ਆਪਣੇ ਵਲੋਂ ਵੱਧ ਤੋਂ ਵੱਧ ਮਿਹਨਤ ਕਰਦੇ ਹਨ। ਨਾਨਕ, ਪਰਮਾਤਮਾ ਦੀ ਮਿਹਰ ਤਾਂ ਸਿਰਫ਼ ਉਹਨਾਂ ਉਪਰ ਹੁੰਦੀ ਹੈ ਜਿਹੜੇ ਮੂਲ ਪੂੰਜੀ ਨੂੰ ਬਿਨਾਂ ਖੋਰੇ ਮੋੜ ਲਿਆਉਂਦੇ ਹਨ।

**53) ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥**
**ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥**
**ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥**
**ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ॥** (ਪੰਨਾ 1238)

(ਪਰਮਾਤਮਾ ਦਾ ਨਾਮ ਹੀ ਅਸਲ ਅੰਮ੍ਰਿਤ ਹੈ)

ਹੇ ਪਰਮਾਤਮਾਂ ! ਜੋ ਤੇਰੇ ਨਾਮ ਦੀ ਵਡਿਆਈ ਨਾਲ ਵਰੋਸਾਏ ਹੋਏ ਹਨ ਉਹਨਾਂ ਦਾ ਮਨ ਹਮੇਸ਼ਾਂ ਤੇਰੇ ਪਿਆਰ ਵਿਚ ਰੰਗਿਆ ਰਹਿੰਦਾ ਹੈ। ਹੇ ਨਾਨਕ, ਪਰਮਾਤਮਾ ਦੀ ਇੱਕਤਾ ਨੂੰ ਸਮਝ ਲੈਣਾ ਹੀ ਅੰਮ੍ਰਿਤ ਹੈ ਅਤੇ ਦਵੈਤ ਕੋਲ ਇਹ ਰੁਤਬਾ ਨਹੀਂ ਹੈ। ਹੇ ਨਾਨਕ, ਇਹ ਅੰਮ੍ਰਿਤ ਮਨ ਵਿਚ ਰਹਿੰਦਾ ਹੈ ਅਤੇ ਇਸ ਨੂੰ ਗੁਰੂ ਦੀ ਕਿਰਪਾ ਨਾਲ ਹੀ ਪਾਇਆ ਜਾ ਸਕਦਾ ਹੈ। ਸਿਰਫ਼ ਉਹ ਲੋਕ ਇਸ ਨੂੰ ਖੁਸ਼ੀ ਖੁਸ਼ੀ ਛਕ ਸਕਦੇ ਹਨ ਜਿਨ੍ਹਾਂ ਦੇ ਭਾਗਾਂ ਵਿਚ ਇਹ ਧੁਰੋਂ ਲਿਖਿਆ ਆਇਆ ਹੈ।

**54) ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥**
**ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥**
**ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥**
**ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥**
**ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ॥**
**ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ॥** (ਪੰਨਾ 1239)

(ਕਾਰਣ (ਪ੍ਰਭੂ) ਦੀ ਉਸਤਤ ਕਰੋ ਕਾਰਜ (ਜੀਵ) ਦੀ ਨਹੀਂ)

ਸਿੱਟੇ (ਮਨੁੱਖ) ਦੀ ਉਸਤਤ ਕਿਉਂ ਕੀਤੀ ਜਾਵੇ। ਸਿਫ਼ਤ ਤਾਂ ਦਰਅਸਲ ਹਰ

ਕਿਸਮ ਦੇ ਸਿੱਟਿਆਂ (ਜੀਵਾਂ) ਦੇ ਕਾਰਣ (ਪ੍ਰਭੂ) ਦੀ ਕੀਤੀ ਜਾਣੀ ਚਾਹੀਦੀ ਹੈ। ਹੇ ਨਾਨਕ, ਇਕ ਪਰਮਾਤਮਾ ਤੋਂ ਬਿਨਾਂ ਕੋਈ ਵੀ ਦੁਨੀਆਂ ਨੂੰ ਦੇਵਣਹਾਰ ਨਹੀਂ ਹੈ। ਇਸ ਸ੍ਰਿਸ਼ਟੀ ਨੂੰ ਰੂਪ ਅਕਾਰ ਦੇਣ ਵਾਲੇ ਅਤੇ ਇਸ ਦੀ ਪਾਲਣਾ ਕਰਨ ਵਾਲੇ ਪਰਮਾਤਮਾ ਦੀ ਸਿਫ਼ਤ ਕਰਨੀ ਬਣਦੀ ਹੀ ਹੈ। ਹੇ ਨਾਨਕ, ਪਰਮਾਤਮਾ ਸਦੀਵੀ ਹੈ ਅਤੇ ਉਸ ਦਾ ਖ਼ਜ਼ਾਨਾ ਅਖੁੱਟ ਹੈ। ਉਸ ਮਹਾਨ ਪ੍ਰਭੂ ਦੀ ਉਸਤਤ ਕਰੋ ਜਿਹੜਾ ਸਭ ਸੀਮਾਵਾਂ ਅਤੇ ਰਹੱਸਾਂ ਤੋਂ ਪਰ੍ਹੇ ਹੈ।

**55) ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ॥**
**ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ॥**
**ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ॥**
**ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ॥**
**ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ॥**
**ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥**
**ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥**
**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥** (ਪੰਨਾ 1239)

(ਹੁਕਮ ਅਟਲ ਹੈ)

ਸਰਬ ਗਿਆਨ ਰੂਪ ਪਰਮਾਤਮਾ ਅੱਗੇ ਕੋਈ ਚੁਸਤੀ ਚਲਾਕੀ ਭਰੀ ਦਲੀਲਬਾਜ਼ੀ ਨਹੀਂ ਚੱਲਦੀ। ਉਹ ਸੱਚਾ ਮਾਲਕ ਹੈ ਜਿਸ ਦੇ ਹੁਕਮ ਨੂੰ ਕਿਸੇ ਵਲੋਂ ਵੀ ਉਲੰਘਿਆ ਨਹੀਂ ਜਾ ਸਕਦਾ। ਦਰਅਸਲ ਸਾਰੇ ਰਾਜੇ, ਦਰਬਾਰੀ ਅਤੇ ਯੋਧੇ ਉਸੇ ਦੇ ਹੁਕਮ ਅਧੀਨ ਚਲਦੇ ਹਨ। ਹੇ ਨਾਨਕ , ਉਹੋ ਅਸਲ ਵਿਚ ਸਭ ਤੋਂ ਚੰਗਾ ਹੈ ਜੋ ਪ੍ਰਭੂ ਨੂੰ ਪਸੰਦ ਹੋਵੇ। ਜਿਹੜੇ ਲੋਕ ਉਸਦੇ ਹੁਕਮ ਵਿਚ ਚਲਦੇ ਹਨ ਉਹਨਾਂ ਦੇ ਆਪਣੇ ਹੱਥ ਵੱਸ ਕੁਝ ਨਹੀਂ। ਪਰਮਾਤਮਾ ਦਾ ਹੁਕਮ ਪਾਉਂਦਿਆਂ ਹੀ ਉਹ ਉਠ ਕੇ ਚਲੇ ਜਾਂਦੇ ਹਨ। ਹੇ ਪ੍ਰਾਣੀ! ਤੈਨੂੰ ਰੱਬ ਦੇ ਹੁਕਮ ਅਨੁਸਾਰ ਚੱਲਣਾ ਚਾਹੀਦਾ ਹੈ। ਕਿਉਂਕਿ ਹੇ ਨਾਨਕ, ਮਨੁੱਖ ਇਸ ਦੁਨੀਆਂ ਵਿਚ ਉਸੇ ਦਾ ਭੇਜਿਆ ਆਉਂਦਾ ਹੈ ਅਤੇ ਜਦੋਂ ਹੁਕਮ ਹੁੰਦਾ ਹੈ ਤਾਂ ਇੱਥੋਂ ਕੂਚ ਵੀ ਉਸ ਦੇ ਹੁਕਮ ਮੁਤਾਬਕ ਕਰਦਾ ਹੈ।

**56) ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥**
**ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ॥**
**ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥**
**ਨਦਰਿ ਤਿਨ੍ਹਾ ਕਉ ਨਾਨਕਾ ਨਾਮੁ ਜਿਨ੍ਹਾ ਨੀਸਾਣੁ॥** (ਪੰਨਾ 1239)

(ਸਿਰਫ਼ ਨੇਕੀ ਭਰਿਆ ਜੀਵਨ ਹੀ ਕਬੂਲ ਹੁੰਦਾ ਹੈ)

ਉਹੋ ਪ੍ਰਾਣੀ ਪਰਮਾਤਮਾ ਦੇ ਅਸਲੀ ਖਜ਼ਾਨਚੀ ਹਨ ਜਿਨ੍ਹਾਂ ਨੂੰ ਉਸ ਦੀ ਸਿਫ਼ਤ ਸਲਾਹ ਦੀ ਬਖ਼ਸ਼ਿਸ਼ ਹੋਈ ਹੈ। ਜਿਨ੍ਹਾਂ ਨੂੰ ਗਿਆਨ ਦੀ ਕੁੰਜੀ ਸੰਭਾਲ ਦਿੱਤੀ ਹੋਈ ਹੈ

ਉਹ ਖਜ਼ਾਨੇ ਨੂੰ ਪ੍ਰਾਪਤ ਕਰ ਲੈਂਦੇ ਹਨ। ਜਿਹੜੇ ਲੋਕ ਆਪਣੇ ਖ਼ਜ਼ਾਨੇ 'ਚੋਂ ਨੇਕੀ ਲੁਟਾਉਂਦੇ ਹਨ (ਹੋਰ ਪੁੰਨ ਖੱਟਣ ਲਈ) ਉਹ ਪਰਮਾਤਮਾ ਦੇ ਦਰ ਤੇ ਕਬੂਲ ਹੁੰਦੇ ਹਨ। ਹੇ ਨਾਨਕ, ਜਿਨ੍ਹਾਂ ਕੋਲ ਪਰਮਾਤਮਾ ਦੇ ਨਾਮ ਦਾ ਮੰਤਰ ਹੈ ਉਹੋ ਉਸ ਦੀ ਕਿਰਪਾ ਦੇ ਪਾਤਰ ਬਣਦੇ ਹਨ।

57) **ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ॥**
**ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ॥**
**ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ॥**
**ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥**
**ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥**
**ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ॥** (ਪੰਨਾ 1243)

(ਵੇਦ ਅਤੇ ਗੁਰਬਾਣੀ)

ਇਸ ਸਲੋਕ ਵਿਚ ਗੁਰੂ ਅੰਗਦ ਦੇਵ ਵੈਦਿਕ ਵਿਚਾਰਧਾਰਾ ਦੀ ਇਕ ਹੋਰ ਪਰਤ ਨੂੰ ਛੂੰਹਦੇ ਹਨ। ਉਹ ਕਹਿੰਦੇ ਹਨ: ਵੇਦਾਂ ਨੇ ਕੁਝ ਅਜਿਹੀਆਂ ਕਹਾਣੀਆਂ ਅਤੇ ਘਟਨਾਵਾਂ ਨੂੰ ਸਾਹਮਣੇ ਲਿਆਂਦਾ ਹੈ ਜਿਨ੍ਹਾਂ ਨਾਲ ਪਾਪ ਅਤੇ ਪੁੰਨ ਉਪਰ ਚਿੰਤਨ ਦਾ ਪ੍ਰਚਲਨ ਹੋਇਆ। ਉਹ (ਵੇਦ) ਕਹਿੰਦੇ ਹਨ ਕਿ ਜੋ ਕੁਝ ਵੀ (ਪੁਜਾਰੀਆਂ ਰਾਹੀਂ) ਦਾਨ ਦੇ ਤੌਰ ਤੇ ਦਿੱਤਾ ਜਾਵੇਗਾ ਉਹ ਫਲਦਾਇਕ ਹੋਵੇਗਾ ਅਤੇ ਉਸੇ ਅਨੁਸਾਰ ਮਨੁੱਖ ਸਵਰਗ ਜਾਂ ਨਰਕ ਨੂੰ ਜਾਵੇਗਾ। ਮਨੁੱਖ ਦੇ ਮਨ ਵਿਚ ਉਚ-ਨੀਚ ਦੇ ਭਰਮ ਪੈਦਾ ਕਰ ਦਿੱਤੇ ਗਏ ਅਤੇ ਸੰਸਾਰ ਨਾਬਰਾਬਰੀ ਦੇ ਭਰਮ ਦਾ ਸ਼ਿਕਾਰ ਹੋ ਗਿਆ। ਦੂਜੇ ਪਾਸੇ ਗੁਰਬਾਣੀ ਮਨੁੱਖ ਨੂੰ ਜੀਵਨ ਦਾ ਸਾਰ ਤੱਤ ਸਮਝਾਉਂਦੀ ਹੈ ਕਿਉਂਕਿ ਇਸ ਦੀ ਉਤਪੱਤੀ ਧਿਆਨ ਸਾਧਨਾ ਅਤੇ ਗਿਆਨ ਪ੍ਰਾਪਤੀ ਤੋਂ ਹੋਈ ਹੈ। ਇਹ ਪ੍ਰਭੂ ਪ੍ਰੇਮੀਆਂ ਵੱਲੋਂ ਉਚਾਰੀ ਅਤੇ ਗੁਰੂ ਪ੍ਰੇਮੀਆਂ ਵੱਲੋਂ ਇਸ ਦੀ ਧਾਰਨਾ ਕੀਤੀ ਗਈ ਹੈ ਜਿਨ੍ਹਾਂ ਨੇ ਇਸ ਉਪਰ ਚਿੰਤਨ ਕਰਨ ਉਪਰੰਤ ਆਪਣੀ ਪ੍ਰਬੁੱਧ ਚੇਤਨਾ ਦਵਾਰਾ ਇਸ ਨੂੰ ਜਨ-ਕਲਿਆਣ ਹਿੱਤ ਅਮਲ ਵਿਚ ਲਿਆਂਦਾ ਹੈ ਪਰਮਾਤਮਾ ਨੇ ਆਪਣੇ ਹੁਕਮ ਨਾਲ ਸਾਰੇ ਸੰਸਾਰ ਦੀ ਰਚਨਾ ਕੀਤੀ ਹੈ ਅਤੇ ਉਸ ਅਟਲ ਹੁਕਮ ਅਨੁਸਾਰ ਉਹ ਇਸ ਦਾ ਪਾਲਣ ਵੀ ਕਰ ਰਿਹਾ ਹੈ। ਹੇ ਨਾਨਕ, ਸਿਰਫ਼ ਉਹੋ ਵਿਅਕਤੀ ਦੈਵੀ ਸਿਲਸਿਲੇ ਦਾ ਹਿੱਸਾ ਬਣ ਸਕਦਾ ਹੈ ਜਿਸ ਦੀ ਹਉਮੈ ਛੇਤੀ ਤੋਂ ਛੇਤੀ ਚੂਰ-ਚੂਰ ਹੋ ਜਾਂਦੀ ਹੈ।

ਗੁਰੂ ਅੰਗਦ ਦੇਵ ਤੋਂ ਪਹਿਲਾਂ ਗੁਰੂ ਨਾਨਕ ਦੇਵ ਨੇ ਪਾਪ ਅਤੇ ਪੁੰਨ ਦੇ ਵਿਸ਼ੇ ਤੇ ਚਰਚਾ ਕਰਦਿਆ ਕਿਹਾ ਸੀ- ਵੇਦ ਸਵਰਗ ਅਤੇ ਨਰਕ ਦੀ ਧਾਰਨਾ ਦਾ ਬੀਜਰੂਪ ਸਮਝੇ ਜਾਂਦੇ ਹਨ। ਜੋ ਕੁਝ ਵੀ ਜੀਵ ਬੀਜਦਾ ਹੈ ਉਹ ਅੰਕੁਰਿਤ ਹੁੰਦਾ ਹੈ

ਅਤੇ ਉਹ ਜੀਵ ਨੇ ਭੱਖਣਾ ਹੁੰਦਾ ਹੈ। ਇਹ ਧਰਮ ਗ੍ਰੰਥ ਗਿਆਨ ਪ੍ਰਾਪਤੀ ਨੂੰ ਸਰਬੋਤਮ ਮੰਨ ਕੇ ਇਸ ਦੀ ਮਹਿਮਾ ਕਰਦੇ ਹਨ ਕਿਉਂਕਿ ਇਸ ਦੇ ਮਾਧਿਅਮ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ। ਜਦੋਂ ਸੱਚ ਦਾ ਬੀਜ ਪਵੇ ਤਾਂ ਸੱਚ ਹੀ ਉੱਗਦਾ ਹੈ ਅਤੇ ਅਜਿਹਾ ਬੀਜ ਬੀਜਣ ਵਾਲਾ ਪਰਮਾਤਮਾ ਦੇ ਦਰ ਤੇ ਪਰਵਾਨ ਕੀਤਾ ਜਾਂਦਾ ਹੈ। ਇਹ ਧਰਮ ਗ੍ਰੰਥ ਅਜਿਹੇ ਵਣਜਾਰੇ ਹਨ ਜਿਹਨਾਂ ਦੀ ਪੂੰਜੀ ਗਿਆਨ ਹੈ ਜੋ ਪਰਮਾਤਮਾ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਕੀਤਾ ਜਾਂਦਾ ਹੈ। ਹੇ ਨਾਨਕ, ਅਜਿਹੀ ਪੂੰਜੀ ਤੋਂ ਬਿਨਾਂ ਕੋਈ ਵੀ ਪ੍ਰਾਣੀ ਇਸ ਜਗਤ ਤੋਂ ਕਦੀ ਮੁਨਾਫ਼ਾ ਲੈ ਕੇ ਨਹੀਂ ਗਿਆ ਹੈ-

ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ॥
ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ॥
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ॥
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ॥
ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ॥
ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ।੨॥ (ਪੰਨਾ 1243)

ਗੁਰੂ ਅਮਰਦਾਸ ਵੀ ਅਨੰਦੁ ਨਾਮਕ ਬਾਣੀ ਵਿਚ ਕਹਿੰਦੇ ਹਨ ਕਿ ਸਾਰੀਆਂ ਸਿਮ੍ਰਤੀਆਂ ਅਤੇ ਸ਼ਾਸਤਰ ਪਾਪ ਪੁੰਨ ਦੀ ਗੱਲ ਤਾਂ ਕਰਦੇ ਹਨ ਪਰ ਉਹ ਇਹਨਾਂ ਦੇ ਜ਼ਰੂਰੀ ਤੱਤਾਂ ਨੂੰ ਨਹੀਂ ਜਾਣ ਸਕੇ। ਬਿਨਾਂ ਸਤਿਗੁਰੂ ਤੋਂ ਕੋਈ ਵੀ ਇਸ ਮਸਲੇ ਦੀ ਥਾਹ ਨਹੀਂ ਪਾ ਸਕਿਆ। ਸੰਸਾਰ ਤਿੰਨ ਗੁਣਾਂ (ਰਜੋਗੁਣ, ਤਮੋਗੁਣ, ਸਤੋਗੁਣ) ਵਿਚ ਘੂਕ ਸੁੱਤਾ ਪਿਆ ਹੈ ਅਤੇ ਇਸ ਤਰ੍ਹਾਂ ਇੱਧਰ ਉੱਧਰ ਭਟਕਦਿਆਂ ਇਸ ਨੇ ਸਾਰੀ ਰਾਤ ਗੁਜ਼ਾਰ ਦਿੱਤੀ ਹੈ। ਸਿਰਫ਼ ਉਹ ਵਿਅਕਤੀ ਜਿਹਨਾਂ ਨੇ ਆਪਣੀ ਲਿਵ ਪਰਮਾਤਮਾ ਨਾਲ ਜੋੜ ਲਈ ਹੈ, ਜਾਗ੍ਰਤ ਰਹਿੰਦੇ ਹਨ ਅਤੇ ਉਹ ਗਿਆਨਵਾਨ ਗੁਰੂ ਸਾਹਿਬਾਨ ਦੀ ਅੰਮ੍ਰਿਤ ਬਾਣੀ ਉਚਾਰਦੇ ਰਹਿੰਦੇ ਹਨ।

**58) ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ॥**
**ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ॥**
**ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ॥**

(ਪੰਨਾ 1245)

(ਅਸਲੀ ਸਨਮਾਨਯੋਗ ਵਿਅਕਤੀ)

ਚੰਗਾ ਬਣਨ ਲਈ ਬੰਦੇ ਨੂੰ ਆਪਣੀਆਂ ਕਮੀਆਂ ਸਵੀਕਾਰ ਕਰਨ ਜੋਗਾ

ਦਲੇਰ ਹੋਣਾ ਚਾਹੀਦਾ ਹੈ। ਸਮੇਂ ਦੀ ਲੋੜ ਇਹ ਹੈ ਕਿ (ਦੰਭ ਛੱਡ ਕੇ) ਮਨੁੱਖ ਦਾ ਅਕਸ ਉਸ ਦੇ ਆਚਰਣ ਅਨੁਸਾਰ ਹੀ ਹੋਣਾ ਚਾਹੀਦਾ ਹੈ। ਖ਼ੂਬਸੂਰਤ ਚਿਹਰਾ ਉਹ ਹੁੰਦਾ ਹੈ ਜਿਸ ਨੂੰ ਬਾਕੀ ਸਰੀਰਕ ਅੰਗਾਂ ਦੀ ਨੇਕੀ ਦਾ ਸਮਰਥਨ ਹਾਸਲ ਹੋਵੇ ਨਾ ਕਿ ਉਹ ਜਿਸ 'ਤੇ ਮਾੜੇ ਇਰਾਦਿਆਂ ਅਤੇ ਕਰੂਪਤਾ ਦੇ ਦਾਗ ਹੋਣ। ਅਸਲੀ ਸਨਮਾਨਯੋਗ ਵਿਅਕਤੀ ਉਹ ਹੁੰਦਾ ਹੈ ਜਿਹੜਾ ਆਪਣੀ ਨੇਕੀ ਨਾਲ ਪਰਮਾਤਮਾ ਨੂੰ ਐਨਾ ਖ਼ੁਸ਼ ਕਰ ਲੈਂਦਾ ਹੈ ਕਿ ਹੇ ਨਾਨਕ, ਉਹ ਜੋ ਚਾਹੇ ਹਾਸਲ ਕਰ ਲੈਂਦਾ ਹੈ।

**59) ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥**
**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥**
**ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ॥**
**ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥** (ਪੰਨਾ 1279)

(ਜੀਵਨ ਦੇ ਕਿਸੇ ਪਿੜ ਵਿਚ ਵੀ ਧੋਖਾ ਨਾ ਹੋਵੇ)

ਹੇ ਵੈਦਰਾਜ ! ਤੈਨੂੰ ਸਿਆਣਾ ਤਾਂ ਹੀਂ ਸਮਝਿਆ ਜਾਵੇਗਾ ਜੇ ਤੇਰੇ ਅੰਦਰ ਬੀਮਾਰੀ ਦੀ ਪਛਾਣ ਕਰਨ ਦੀ ਯੋਗਤਾ ਹੋਵੇ। ਬੀਮਾਰੀ ਦੀ ਸਹੀ ਸ਼ਨਾਖ਼ਤ ਕਰ ਲੈਣ ਬਾਅਦ ਸਹੀ ਦਵਾਈ ਦਾ ਨੁਸਖ਼ਾ ਲਿਖਣ ਦੀ ਯੋਗਤਾ ਵੀ ਹੋਣੀ ਚਾਹੀਦੀ ਹੈ ਤਾਂ ਕਿ ਬੀਮਾਰੀ ਦਾ ਇਲਾਜ ਇਕਦਮ ਹੋ ਸਕੇ। ਦਵਾਈ ਅਜਿਹੀ ਹੋਵੇ ਜਿਸ ਨਾਲ ਬਿਮਾਰੀ ਤੋਂ ਛੁਟਕਾਰਾ ਹੋ ਜਾਵੇ ਅਤੇ ਸਰੀਰ ਚੈਨ ਮਹਿਸੂਸ ਕਰੇ। ਹੇ ਨਾਨਕ, ਜੇ ਕੋਈ ਪਹਿਲਾਂ ਆਪਣੇ ਰੋਗ ਦੂਰ ਕਰ ਸਕੇ ਤਾਂ ਹੀ ਉਹ ਚੰਗਾ ਵੈਦ ਕਹਾ ਸਕਦਾ ਹੈ।

ਇੱਥੇ ਵੈਦ ਸਭ ਕਿਸਮ ਦੇ ਆਗੂਆਂ ਦਾ ਪ੍ਰਤੀਕ ਹੈ ਚਾਹੇ ਉਹ ਸਮਾਜਕ ਹੋਣ, ਸਿਆਸੀ ਹੋਣ ਜਾਂ ਅਧਿਆਤਮਕ। ਉਹਨਾਂ ਨੂੰ ਕਾਬਲ ਆਗੂ ਬਣਨ ਦੀ ਪ੍ਰੇਰਣਾ ਦਿੱਤੀ ਗਈ ਹੈ ਜੋ ਆਪਣੇ ਲੋਕਾਂ ਦੀਆਂ ਸਮੱਸਿਆਵਾਂ ਵਿਚ ਪੂਰੀ ਰੁਚੀ ਲੈਣ ਅਤੇ ਉਹਨਾਂ ਦੀਆਂ ਸਮੱਸਿਆਵਾਂ ਦੇ ਹੱਲ ਵੀ ਜਾਣਦੇ ਹੋਣ ਨਹੀਂ ਤਾਂ ਉਹ ਸਿਰਫ਼ ਧੋਖੇਬਾਜ਼ ਕਹਾਉਣਗੇ ਹੋਰ ਕੁਝ ਨਹੀਂ।

**60) ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ॥**
**ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ॥**

(ਪੰਨਾ 1280)

(ਬਿਨਾਂ ਪਰਮੇਸ਼ਵਰ ਦੇ ਮਨੁੱਖ ਮੁਰਦਾ ਹੈ)

ਹੇ ਸਖੀ ! ਕਿਉਂਕਿ ਸਾਉਣ ਦਾ ਮਹੀਨਾ ਆ ਗਿਆ ਹੈ ਇਸ ਲਈ ਮਨੁੱਖ ਨੂੰ ਸਿਰਫ਼ ਪ੍ਰੀਤਮ ਭਾਵ ਪਰਮਾਤਮਾ ਨੂੰ ਹੀ ਯਾਦ ਕਰਨਾ ਚਾਹੀਦਾ ਹੈ। ਹੇ ਨਾਨਕ, ਛੁੱਟੜਾਂ ਪਿੱਟ-ਪਿੱਟ ਮਰ ਜਾਂਦੀਆਂ ਹਨ ਕਿਉਂਕਿ ਉਹ ਆਪਣੇ ਆਪਣੇ ਕੰਤ (ਪਰਮਾਤਮਾ) ਨੂੰ ਪਿਆਰ ਨਹੀਂ ਕਰਦੀਆਂ ਅਤੇ ਹੋਰਨਾਂ ਵੱਲ ਝੁਕਾਅ ਰੱਖਦੀਆਂ ਹਨ।

**61) ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ॥**
**ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ॥**

(ਪੰਨਾ 1280)

(ਸੱਚਾ ਪਿਆਰ ਖ਼ੁਸ਼ੀ ਦਿੰਦਾ ਹੈ)

ਹੇ ਸਖੀ, ਸਾਉਣ ਮਹੀਨਾ ਆ ਗਿਆ ਹੈ ਅਤੇ ਬੱਦਲ ਬਸ ਵਰ੍ਹਨ ਹੀ ਵਾਲੇ ਹਨ। ਹੇ ਨਾਨਕ, ਉਹੋ ਸੁਹਾਗਣਾਂ ਸੁਖ ਦੀ ਨੀਂਦ ਸੌਂਦੀਆਂ ਹਨ ਜੋ ਆਪਣੇ ਕੰਤ (ਪਰਮਾਤਮਾ) ਨਾਲ ਸੱਚਾ ਪਿਆਰ ਕਰਦੀਆਂ ਹਨ।

**62) ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥**
**ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥**
**ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥**
**ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ॥**

(ਪੰਨਾ 1288)

(ਇਸ ਕਲਿਯੁਗ ਤੋਂ ਸਾਵਧਾਨ ਰਹੋ)

ਹੇ ਨਾਨਕ, ਸਿਰਫ਼ ਗੁਰਮੁਖ ਹੀ ਕਲਿਯੁਗ ਵਿਚ ਅੰਨ੍ਹੇਵਾਹ ਕੀਤੇ ਜਾਣ ਵਾਲੇ ਭੇਦ ਭਾਵ ਨੂੰ ਦੇਖ ਸਕਦੇ ਹਨ। ਇੱਥੇ ਮੰਗਤੇ ਨੂੰ ਰਾਜਾ ਅਤੇ ਮੂਰਖ ਨੂੰ ਸਿਆਣਾ ਕਿਹਾ ਜਾਂਦਾ ਹੈ। ਆਮ ਭਾਸ਼ਾ ਵਿਚ ਅਤੇ ਵਿਹਾਰ ਵਿਚ ਵੀ ਅੰਨ੍ਹਾਂ (ਅਗਿਆਨੀ) ਪਾਰਖੂ ਹੋਇਆ ਹੈ ਜਿਹੜਾ ਚੰਗੇ ਮਾੜੇ ਦਾ ਫ਼ਰਕ ਦੱਸਦਾ ਹੈ। ਬਖੇੜੇ ਖੜ੍ਹੇ ਕਰਨ ਵਾਲੇ ਚੌਧਰੀ ਬਣੇ ਹੋਏ ਹਨ ਅਤੇ ਝੂਠੀਆਂ ਅਤੇ ਮਾੜੀਆਂ ਤੀਵੀਂਆਂ ਦੀ ਸੰਸਾਰਿਕ ਜ਼ਿੰਦਗੀ ਵਿਚ ਸਰਦਾਰੀ ਹੈ।

ਕਲਿਯੁਗ ਵਿਚ ਸਾਰੀਆਂ ਕਦਰਾਂ ਕੀਮਤਾਂ ਖਿੰਡ ਪੁੰਡ ਗਈਆਂ ਹਨ ਕਿਉਂਕਿ ਸਭ ਲੋਕ ਆਪਣੀਆਂ ਸੰਸਾਰਕ ਇੱਛਾਵਾਂ ਦੀ ਪੂਰਤੀ ਲਈ ਕਿਸੇ ਵੀ ਤਰ੍ਹਾਂ ਦਾ ਤਰੀਕਾ ਅਪਨਾਉਣੋਂ ਨਹੀਂ ਝਿਜਕਦੇ।

**63) ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ॥**
**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ॥**

(ਪੰਨਾ 1290)

(ਦੁਨਿਆਵੀ ਪ੍ਰਸ਼ੰਸਾ ਬੰਦੇ ਨੂੰ ਪ੍ਰਭੂ ਤੋਂ ਦੂਰ ਲੈ ਜਾਂਦੀ ਹੈ)

ਹੇ ਨਾਨਕ, ਦੁਨੀਆਵੀ ਮਾਣ ਸਨਮਾਨ ਅਤੇ ਵਡਿਆਈਆਂ ਨੂੰ ਚੁੱਲ੍ਹੇ ਵਿਚ ਡਾਹੁਣਾ ਚਾਹੀਦਾ ਹੈ ਕਿਉਂਕਿ ਇਹਨਾਂ 'ਚੋਂ ਇਕ ਵੀ ਬੰਦੇ ਦੇ ਨਾਲ ਨਹੀਂ ਜਾਂਦੀ; ਇਹਨਾਂ ਚੰਦਰੀਆਂ ਨੇ ਹੀ ਮੈਨੂੰ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਹੈ।

★ ★ ★ ★

### ਅਧਿਆਇ – ਪੰਜਵਾਂ

# ਗੁਰੂ ਅੰਗਦ ਦੇਵ ਜੀ ਬਾਰੇ ਹੋਰ ਕਥਨ

---

**ਰਾਮਕਲੀ ਕੀ ਵਾਰ : ਸਤਾ ਤੇ ਬਲਵੰਡ (ਗੁਰੂ ਗ੍ਰੰਥ ਸਾਹਿਬ, 966-968)**

1) **ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥**
**ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥**
**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥**
**ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥**
**ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥**
**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥**
**ਸਹਿ ਟਿਕਾ ਦਿਤੋਸੁ ਜੀਵਦੈ॥**

ਜਦੋਂ ਸਮਰੱਥ ਰਚਣਹਾਰਾ ਪ੍ਰਭੂ ਆਪ ਫੈਸਲਾ ਕਰਕੇ ਕਿਸੇ ਦਾ ਨਾਮਣਾ ਉੱਚਾ ਕਰੇ ਤਾਂ ਕੌਣ ਉਸ ਦੇ ਬੋਲਾਂ ਦਾ ਮੁੱਲ ਪਾ ਸਕਦਾ ਹੈ ਅਤੇ ਕੌਣ ਉਸ ਦੇ ਕਥਨ ਨੂੰ ਵੰਗਾਰ ਸਕਦਾ ਹੈ। ਦੈਵੀ ਗੁਣ ਤਾਂ ਉਹਦੇ (ਗੁਰੂ ਅੰਗਦ ਦੇਵ ਜੀ ਦੇ) ਭੈਣ-ਭਰਾ ਹਨ ਅਤੇ ਸਿਰਫ਼ ਕਾਬਲ ਲੋਕ ਹੀ ਉਸ ਦੀ ਬਖਸ਼ਿਸ਼ ਨੂੰ ਪਾ ਸਕਦੇ ਹਨ। ਗੁਰੂ ਨਾਨਕ ਨੇ ਸਵੈ-ਬਲੀਦਾਨ ਦੀ ਨੀਂਹ ਤੇ ਸੱਚ ਦਾ ਕਿਲ੍ਹਾ ਉਸਾਰਿਆ ਤੇ ਆਪਣਾ ਰਾਜ ਕਾਇਮ ਕੀਤਾ। ਉਸ ਨੇ ਲਹਿਣੇ ਦੇ ਸਿਰ ਤੇ ਸ਼ਾਹਾਨਾ ਛਤਰ ਝੁਲਾਇਆ ਅਤੇ ਲਹਿਣੇ ਨੇ ਪਰਮਾਤਮਾ ਦੀ ਉਸਤਤ ਕਰਕੇ ਅੰਮ੍ਰਿਤ ਪਾਨ ਕੀਤਾ। ਮਾਲਕ ਨੇ ਲਹਿਣੇ ਨੂੰ ਦੈਵੀ ਸਿਆਣਪ ਰੂਪੀ ਤਲਵਾਰ ਦਿੱਤੀ। ਗੁਰੂ ਨਾਨਕ ਨੇ ਆਪਣੇ ਸਿੱਖ (ਗੁਰੂ ਅੰਗਦ) ਨੂੰ ਆਪਣੇ ਜਿਊਂਦੇ ਜੀ ਮੱਥਾ ਟੇਕਿਆ ਅਤੇ ਆਪਣੇ ਜੀਵਨ-ਕਾਲ ਦੌਰਾਨ ਹੀ ਉਸ ਨੂੰ ਗੁਰਿਆਈ ਬਖ਼ਸ਼ ਦਿੱਤੀ।

2) **ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥**
**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**
**ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥**
**ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥**

**ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥**
**ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥**
**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥**
**ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥**
**ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ॥**
**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥**
**ਦਿਲਿ ਖੋਟੈ ਆਕੀ ਫਿਰਨਿ੍ ਬੰਨਿ੍ ਭਾਰੁ ਉਚਾਇਨਿ੍ ਛਟੀਐ॥**
**ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ॥**
**ਕਉਣੁ ਹਾਰੇ ਕਿਨਿ ਉਵਟੀਐ॥**

ਗੁਰੂ ਨਾਨਕ ਦੇ ਸਵੱਛ ਅਤੇ ਤੇਜਸਵੀ ਸੁਭਾਅ ਦੀ ਸੋਭਾ ਕਰਕੇ ਲਹਿਣੇ (ਗੁਰੂ ਅੰਗਦ) ਦੀ ਪ੍ਰਸਿੱਧੀ ਦੂਰ ਦੂਰ ਫੈਲ ਗਈ ਕਿਉਂਕਿ ਉਹੋ ਜੋਤ ਗੁਰੂ ਅੰਗਦ ਵਿਚ ਵੀ ਰੌਸ਼ਨ ਸੀ, ਗੁਰੂ ਅੰਗਦ ਦਾ ਆਚਾਰ ਵਿਹਾਰ ਵੀ ਇੰਨ-ਬਿੰਨ ਉਹੋ ਜਿਹਾ ਸੀ ਅਤੇ ਕੇਵਲ ਸਰੀਰ ਹੀ ਬਦਲਿਆ ਸੀ। ਜਦੋਂ ਗੁਰੂ ਅੰਗਦ ਗੁਰਿਆਈ ਦੀ ਗੱਦੀ ਤੇ ਬੈਠਦੇ ਤਾਂ ਉਨ੍ਹਾਂ ਦੇ ਸਿਰ ਉੱਪਰ ਪਰਮਾਤਮਾ ਦੀ ਨਿਰਮਲਤਾ ਦਾ ਬੇਦਾਗ ਛਤਰ ਝੂਲਦਾ। ਉਹ ਗੁਰੂ ਨਾਨਕ ਦੀ ਸਿੱਖਿਆ ਅਨੁਸਾਰ ਹੀ ਹਰ ਕੰਮ ਕਰਦੇ ਅਤੇ ਪ੍ਰਭੂ-ਮਿਲਾਪ ਦੀ ਅਲੂਣੀ ਸਿਲ ਦਾ ਸਵਾਦ ਚੱਖਦੇ। ਸ਼ਬਦ-ਗੁਰੂ ਰਾਹੀਂ ਚਲਾਇਆ ਲੰਗਰ ਹਮੇਸ਼ਾ ਅਤੁੱਟ ਚਲਦਾ ਰਹਿੰਦਾ ਹੈ। ਇਹ ਲੰਗਰ ਉਹ ਆਪ ਵੀ ਛਕਦੇ ਹਨ ਅਤੇ ਬਾਕੀ ਸਭ ਨੂੰ ਵੀ ਵਰਤਾਉਂਦੇ ਹਨ। ਹੇ ਗੁਰੂ ਅੰਗਦ! ਤੇਰੇ ਦਰਬਾਰ ਵਿਚ ਪ੍ਰਭੂ ਦੀ ਉਸਤਤਿ ਚਲਦੀ ਰਹਿੰਦੀ ਹੈ ਤੇ ਦੈਵੀ ਮੰਡਲਾਂ ਤੋਂ ਦੈਵੀ ਪ੍ਰਕਾਸ਼ ਦੀ ਵਰਖਾ ਹੁੰਦੀ ਹੈ। ਹੇ ਸੱਚੇ ਪਾਤਸ਼ਾਹ, ਤੇਰੇ ਦਰਸ਼ਨਾਂ ਨਾਲ ਲੋਕਾਂ ਦੀ ਜਨਮਾਂ-ਜਨਮਾਂਤਰਾਂ ਦੀ ਮੈਲ ਲੱਥ ਜਾਂਦੀ ਹੈ। ਫਿਰ ਕੋਈ ਵੀ ਗੁਰੂ (ਨਾਨਕ) ਦੇ ਹੁਕਮ ਤੋਂ ਕਿਵੇਂ ਅਤੇ ਕਿਉਂ ਕਰ ਮੂੰਹ ਫੇਰ ਲਵੇ। (ਪਰ ਗੁਰੂ ਨਾਨਕ ਜੀ ਦੇ) ਪੁੱਤਰਾਂ ਨੇ ਆਪਣੇ ਪਿਤਾ ਦਾ ਕਹਿਣਾ ਨਹੀਂ ਮੰਨਿਆ ਅਤੇ ਆਪਣੇ ਮੂੰਹ ਸਤਿਗੁਰਾਂ ਤੋਂ ਫੇਰ ਲਏ। ਉਹਨਾਂ ਦੇ ਮਨਾਂ ਵਿਚ ਪਹਿਲਾਂ ਤੋਂ ਹੀ ਖੋਟ ਸੀ ਅਤੇ ਤਾਂ ਹੀ ਤਾਂ ਉਹਨਾਂ ਨੇ ਅਵੱਗਿਆ ਕੀਤੀ ਅਤੇ ਆਪਣੇ ਸਿਰਾਂ ਤੇ ਹਉਮੈਂ ਦਾ ਭਾਰ ਚੁੱਕੀ ਇੱਧਰ ਉੱਧਰ ਭੌਂਦੇ ਰਹੇ। ਗੁਰੂ ਅੰਗਦ ਨੇ ਗੁਰੂ ਨਾਨਕ ਦੇ ਹਰ ਬਚਨ ਦੀ ਪਾਲਣਾ ਕੀਤੀ। ਗੁਰੂ ਅੰਗਦ ਦੀ ਅਗਿਆਕਾਰਿਤਾ ਨੇ ਹੀ ਉਹਨਾਂ ਲਈ ਗੁਰਗੱਦੀ ਤੇ ਪਹੁੰਚਣ ਦਾ ਰਾਹ ਪੱਧਰਾ ਕੀਤਾ। ਸਭ ਨੇ ਦੇਖ ਲਿਆ ਕਿ ਕੌਣ ਜਿੱਤਿਆ ਅਤੇ ਕੌਣ ਹਾਰਿਆ ਹੈ।

3) **ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ॥**
**ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ॥**
**ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥**

**ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ॥**
**ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ॥**
**ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ॥**
**ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ॥**
**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥**
**ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ॥**
**ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ॥**
**ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ॥**

ਜਿਸਨੇ ਵੀ ਮਾਲਕ ਦਾ ਹੁਕਮ ਮੰਨ ਕੇ ਹੱਥੀਂ ਕਿਰਤ ਕੀਤੀ ਉਹ ਉਸ ਦੀ ਫਰਮਾਬਰਦਾਰੀ ਦਾ ਪਾਤਰ ਹੋ ਗਿਆ। ਕੌਣ ਨਹੀਂ ਜਾਣਦਾ ਕਿ ਝੋਨੇ ਅਤੇ ਘਾਹ ਦੇ ਪੱਤਿਆਂ ਵਿੱਚੋਂ ਬਿਹਤਰ ਕੀ ਹੈ। ਇਹੋ ਗੱਲ ਗੁਰੂ ਅੰਗਦ ਦੇਵ ਅਤੇ ਗੁਰੂ ਨਾਨਕ ਦੇ ਪੁੱਤਰਾਂ ਤੇ ਪੂਰੀ ਉੱਤਰਦੀ ਹੈ। ਗੁਰੂ ਦੇ ਮੂੰਹੋਂ ਨਿੱਕਲੇ ਅੱਖਰ-ਅੱਖਰ ਦੀ ਤੁਰੰਤ ਪਾਲਣਾ ਕੀਤੀ ਜਾਂਦੀ ਹੈ। ਧਰਮਰਾਜ ਆਪਣੀ ਨਿਆਂਕਾਰੀ ਲਈ ਪ੍ਰਸਿੱਧ ਹੈ। ਉਹ ਦਲੀਲ ਸੁਣ ਕੇ ਹੱਕੀ ਫੈਸਲਾ ਕਰਦਾ ਹੈ। ਹੁਣ ਗੁਰੂ ਅੰਗਦ ਦੀ ਸੱਤਾ ਚੁਪਾਸੀ ਕਾਇਮ ਹੋ ਚੁੱਕੀ ਹੈ ਅਤੇ ਸੱਚੇ ਸਿਰਜਣਹਾਰ ਪਰਮਾਤਮਾ ਨੇ ਇਸ ਨੂੰ ਕਬੂਲ ਕਰਕੇ ਇਸ ਦੀ ਪੁਸ਼ਟੀ ਕਰ ਦਿੱਤੀ ਹੈ। ਨਾਨਕ ਨੇ ਖ਼ੁਦ ਹੀ ਗੁਰੂ ਅੰਗਦ ਦਾ ਰੂਪ ਧਾਰ ਕੇ ਗੁਰਗੱਦੀ ਗ੍ਰਹਿਣ ਕੀਤੀ ਜਿਸ ਦੀਆਂ ਹੁਣ ਸੈਂਕੜੇ ਹੀ ਸ਼ਾਖ਼ਾਵਾਂ ਹਨ (ਸਿੱਖ ਜੀਵਨ-ਜਾਚ ਗੁਰੂ ਸਾਹਿਬਾਨ ਦੇ ਸਮਿਆਂ ਵਿਚ ਹੀ ਸਭ ਪਾਸੇ ਤੇਜ਼ੀ ਨਾਲ ਫੈਲ ਚੁੱਕੀ ਸੀ)। ਮਾਲਕ ਦੇ ਦਰ ਤੇ ਸੇਵਕ ਉਸ ਦੀ ਸੇਵਾ ਵਿਚ ਖੜ੍ਹੇ ਰਹਿੰਦੇ ਹਨ ਅਤੇ ਗੁਰੂ ਦੀ (ਗਿਆਨ ਦੀ) ਰੇਤੀ ਨਾਲ ਉਹਨਾਂ ਦੇ ਪਾਪਾਂ ਦਾ ਜੰਗਾਲ ਲੱਥ ਜਾਂਦਾ ਹੈ। ਪਰਮਾਤਮਾ ਦੇ ਸੱਚੇ ਨਾਮ ਵਿਚ ਰੰਗੇ ਦਰਵੇਸ਼ ਗੁਰੂ ਅੰਗਦ ਪੁਰਨੂਰ ਚਿਹਰੇ ਨਾਲ ਪਰਮਾਤਮਾ ਦੇ ਦਰ ਤੇ ਖੜ੍ਹੇ ਹਨ। ਬਲਵੰਡ ਢਾਡੀ ਦਾ ਕਥਨ ਹੈ ਕਿ ਗੁਰੂ ਅੰਗਦ ਦੀ ਪਤਨੀ ਮਾਤਾ ਖੀਵੀ ਧੰਨ ਹੈ ਜਿਸ ਦੀ ਸੰਘਣੀ (ਪਿਆਰ ਦੀ) ਛਾਂ ਸਭ ਨੂੰ ਠੰਡਕ ਪਹੁੰਚਾਉਂਦੀ ਹੈ। ਮਾਤਾ ਖੀਵੀ ਦੇ ਲੰਗਰ ਵਿਚ ਸੁੱਚੇ ਘਿਉ 'ਚ ਰਿੱਝੀ ਖੀਰ ਵਰਤਾਈ ਜਾਂਦੀ ਹੈ। ਇੱਥੇ ਗੁਰਮੁਖਾਂ ਦੇ ਚਿਹਰੇ ਨੂਰੋ ਨੂਰ ਹਨ ਅਤੇ ਹਉਮੈਵਾਦੀ ਸਵਾਰਥੀ ਲੋਕ ਇੱਥੇ ਕੱਖੋਂ ਹੌਲੇ ਮਹਿਸੂਸ ਕਰਦੇ ਹਨ। ਗੁਰੂ ਅੰਗਦ ਦੀਆਂ ਦਲੇਰਾਨਾ ਕੋਸ਼ਿਸ਼ਾਂ ਮਾਲਕ ਵਲੋਂ ਪਰਵਾਨ ਹੋਈਆਂ ਹਨ। ਮਾਤਾ ਖੀਵੀ ਦੇ ਜੀਵਨ-ਸਾਥੀ ਗੁਰੂ ਅੰਗਦ ਹਨ ਜਿਨ੍ਹਾਂ ਨੇ ਸਾਰੀ ਪ੍ਰਿਥਵੀ ਦਾ ਭਾਰ ਖੁਸ਼ੀ-ਖੁਸ਼ੀ ਆਪਣੇ ਸਿਰ ਲਿਆ ਹੋਇਆ ਹੈ।

4) **ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥**
**ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ॥**

**ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ॥**
**ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ॥**
**ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ॥**
**ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ॥**
**ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥**
**ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ॥**
**ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥**

ਦੁਨੀਆਂ ਵਿਸਮਾਦਪੂਰਬਕ ਜਾਣਨਾ ਚਾਹੁੰਦੀ ਹੈ ਕਿ ਇਕ ਸੇਵਕ, ਸਿੱਖ ਨੂੰ ਗੁਰੂ ਦੇ ਉੱਚੇ ਰੁਤਬੇ ਤੱਕ ਪੁਚਾ ਕੇ ਗੁਰੂ (ਨਾਨਕ) ਨੇ ਕਿਵੇਂ ਅਤੇ ਕਿਉਂਕਰ ਉਲਟੀ ਗੰਗਾ ਵਹਾ ਦਿੱਤੀ ਸੀ। ਨਾਨਕ ਜੋ ਖ਼ੁਦ ਮਾਲਕ ਸਨ ਅਤੇ ਦੁਨੀਆਂ ਦੇ ਪੈਗ਼ੰਬਰ ਸਨ ਨੇ ਉੱਚੇ ਸੁਰ ਵਿਚ ਕਿਹਾ, "ਉਸ (ਗੁਰੂ ਅੰਗਦ) ਨੇ ਗਿਆਨ ਦੇ ਪਰਬਤ ਨੂੰ ਮਧਾਣੀ ਬਣਾ ਕੇ ਅਤੇ ਦੁਨੀਆਵੀ ਖ਼ਾਹਸ਼ਾਂ ਰੂਪੀ ਵਾਸੁਕੀਨਾਗ ਨੂੰ ਰੱਸੀ ਬਣਾ ਕੇ ਪਵਿੱਤਰ ਸ਼ਬਦ ਨੂੰ ਰਿੜਕ ਕੇ (ਸਿਆਣਪ ਦੇ) ਚੌਦਾਂ ਰਤਨ ਕੱਢੇ ਹਨ ਅਤੇ ਜੱਗ ਨੂੰ ਰੁਸ਼ਨਾਇਆ ਹੈ। ਹੁਣ ਹੈਰਾਨਕੁਨ ਕੌਤਕ ਤਾਂ ਇਹ ਹੈ ਗੁਰੂ ਨੇ ਪਹਿਲਾਂ ਲਹਿਣੇ ਦੇ ਤਨ-ਮਨ ਭਾਵ ਵਜੂਦ ਰੂਪੀ ਭਾਂਡੇ ਨੂੰ ਚੰਗੀ ਤਰ੍ਹਾਂ ਜਾਂਚਿਆ ਪਰਖਿਆ ਅਤੇ ਠਣਕਾਰਿਆ ਅਤੇ ਉਸ ਦੇ ਸਿਰ ਤੇ ਗੁਰਿਆਈ ਦਾ ਛਤਰ ਝੁਲਾ ਦਿੱਤਾ। ਇਸ ਰੁਤਬੇ ਨੇ ਉਸ ਨੂੰ ਆਕਾਸ਼ ਦੀਆਂ ਬੁਲੰਦੀਆਂ ਤਕ ਪੁਚਾ ਦਿੱਤਾ। ਨਾਨਕ ਦੀ ਜੋਤ ਅੰਗਦ ਦੀ ਜੋਤ ਨਾਲ ਇਕਮਿਕ ਹੋ ਗਈ। ਪੈਰੋਕਾਰਾਂ, ਪੁੱਤਰਾਂ ਅਤੇ ਹੋਰ ਨੇੜਲਿਆਂ ਦੇ ਕੰਮ-ਕਾਜ ਨੂੰ ਬਾਰੀਕਬੀਨੀ ਨਾਲ ਦੇਖਦਿਆਂ ਅਤੇ ਵਿਸ਼ਲੇਸ਼ਣ ਕਰਦਿਆਂ ਕੋਈ ਵੀ ਵੇਖ-ਜਾਣ ਸਕਦਾ ਸੀ ਕਿ ਗੁਰੂ ਜੀ ਨੇ ਇਹ ਕੀ ਅਤੇ ਕਿਉਂ ਕੀਤਾ ਸੀ। ਉਹ ਸਾਰੇ ਸਮਝ ਗਏ ਕਿ ਲਹਿਣਾ ਨੂੰ ਗੁਰਿਆਈ ਪੂਰੀ ਖੋਜਬੀਨ, ਸ਼ੁੱਧੀਕਰਣ ਅਤੇ ਅਨੁਸ਼ਾਸਨ ਦੀ ਕੁਠਾਲੀ 'ਚੋਂ ਲੰਘਾਉਣ ਮਗਰੋਂ ਹੀ ਸੌਂਪੀ ਗਈ ਸੀ।

5) **ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥**
**ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥**
**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥**
**ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ॥**
**ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ॥**
**ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ॥**
**ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥**
**ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ॥**
**ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥**

ਫਿਰ ਭਾਈ ਫੇਰੂ ਦੇ ਪੁੱਤਰ ਸਤਿਗੁਰੂ ਅੰਗਦ ਇਕ ਵਾਰ ਫੇਰ ਖਡੂਰ ਨੂੰ ਭਾਗ ਲਾਉਣ ਲਈ ਉੱਥੇ ਆ ਵੱਸੇ। ਹੇ ਗੁਰੂ ਜੀ! ਤੁਹਾਡੇ ਨਾਲ ਖਡੂਰ ਵਿਚ ਜਪੁ, ਤਪੁ ਅਤੇ ਸਵੈ-ਸੰਜਮ ਵਰਗੇ ਗੁਣ ਵੀ ਆ ਗਏ ਹਨ। ਬਾਕੀ (ਜਾਤ, ਰੰਗ, ਧਰਮ ਆਦਿ ਦੇ) ਗੁਮਾਨ ਵਿਚ ਗਵਾਚੇ ਸਨ। ਸਚਮੁਚ ਲਾਲਚ ਮਨੁੱਖ ਦੀ ਜ਼ਿੰਦਗੀ ਨੂੰ ਉਵੇਂ ਹੀ ਬਰਬਾਦ ਕਰ ਦਿੰਦਾ ਹੈ ਜਿਵੇਂ ਪਾਣੀ ਕਾਈ ਨਾਲ ਪਲੀਤ ਹੋ ਜਾਂਦਾ ਹੈ। ਗੁਰੂ ਦੇ ਦਰਬਾਰ ਵਿਚ ਰੱਬੀ-ਨੂਰ ਦੀ ਬੇਰੋਕ ਵਰਖਾ ਹੁੰਦੀ ਹੈ। ਹੇ ਗੁਰੂ ਜੀ, ਤੁਸੀਂ ਸ਼ਾਂਤੀ ਦੇ ਅਥਾਹ ਸਮੁੰਦਰ ਹੋ, ਨਾਮ ਦੇ ਲਬਾਲਬ ਭਰੇ ਖਜ਼ਾਨੇ ਹੋ ਜੋ ਨੌਂ ਨਿਧੀਆਂ ਦਾ ਸੋਮਾ ਹੈ। ਜੋ ਵੀ ਤੁਹਾਡੇ ਨਾਮ ਨੂੰ ਮਲੀਨ ਕਰਨ ਦੀ ਕੋਸ਼ਿਸ਼ ਕਰਦਾ ਹੈ ਉਹ ਬਰਬਾਦ ਹੋ ਜਾਂਦਾ ਹੈ। ਸੰਸਾਰਕ ਲੋਕ ਬੜੀ ਅਲਪ ਦ੍ਰਿਸ਼ਟੀ ਵਾਲੇ ਲੋਕ ਹੁੰਦੇ ਹਨ ਜਿਨ੍ਹਾਂ ਨੂੰ ਸਿਰਫ਼ ਇਹੋ ਦੁਨੀਆਂ ਦਿਖਾਈ ਦਿੰਦੀ ਹੈ ਪਰ ਤੁਹਾਡੀ ਦ੍ਰਿਸ਼ਟੀ ਇਸ ਲੋਕ ਤੋਂ ਵੀ ਪਾਰ ਦੇਖਣ ਦੇ ਸਮਰੱਥ ਹੈ। ਭਾਈ ਫੇਰੂ ਦੇ ਪੁੱਤਰ ਸੱਚੇ ਗੁਰੂ ਅੰਗਦ ਇਕ ਵਾਰ ਫੇਰ ਖਡੂਰ ਨੂੰ ਭਾਗ ਲਾਉਣ ਉੱਥੇ ਆ ਵੱਸੇ ਹਨ।



## ਸਵਈਏ ਮਹਲੇ ਦੂਜੇ ਦੇ (ਗੁ. ਗ੍ਰੰ. ਸਾ. 1391-92) ਭੱਟ ਕਲਸਹਾਰ

1) **ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ॥**
**ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ॥**
**ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ ਛਜਿ**
**ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ॥**
**ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ**
**ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ॥**
**ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ ਸਾਰਿ**
**ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ॥**
**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥**

ਧੰਨ ਹੈ ਸਿਰਜਣਹਾਰ ਪਰਮਾਤਮਾ ਜੋ ਸਰਬਸ਼ਕਤੀਮਾਨ ਹੈ ਅਤੇ ਸਭ ਕਾਰਨਾਂ ਦਾ ਕਾਰਨ ਹੈ। ਧੰਨ ਹੈ ਸਤਿਗੁਰੂ ਨਾਨਕ ਜਿਸ ਨੇ ਤੇਰੇ ਮਸਤਕ ਤੇ ਹੱਥ ਰੱਖਿਆ। ਜਿਉਂ ਹੀ (ਗੁਰੂ ਅੰਗਦ ਦੇ) ਮਸਤਕ ਤੇ ਹੱਥ ਰੱਖਿਆ ਬੇਰੋਕ ਅੰਮ੍ਰਿਤਧਾਰਾ ਵਹਿ ਤੁਰੀ ਅਤੇ ਦੇਵਤਾ, ਮਨੁੱਖ ਅਤੇ ਸੰਤਜਨ ਇਸ ਵਿਚ ਭਿੱਜ ਗਏ। ਆਪਣੀ ਗਰਜ ਨਾਲ ਤੂੰ ਕਸ਼ਟਕਾਰੀ ਮੌਤ ਨੂੰ ਮਾਤ ਦੇ ਦਿੱਤੀ ਹੈ, ਆਪਣੇ ਬੇਚੈਨ ਮਨ ਤੇ ਕਾਬੂ ਪਾ ਲਿਆ ਹੈ ਅਤੇ ਪੰਜਾਂ ਵਿਕਾਰਾਂ ਨੂੰ ਵੀ ਨਕੇਲ ਪਾ ਲਈ ਹੈ। ਗੁਰੂ ਦੇ ਦਰ ਤੇ ਆ ਕੇ ਤੂੰ ਦੁਨੀਆਂ ਜਿੱਤ ਲਈ ਹੈ ਅਤੇ ਆਪਣੇ ਆਪ ਨੂੰ ਨਿਰਾਕਾਰ ਪ੍ਰਭੂ ਦੇ ਲੜ ਲਾ ਲਿਆ ਹੈ। ਉਸ ਦੇ ਨਾਲ ਲੱਗੀ ਲਿਵ ਰੂਪੀ ਰੱਥ ਵਿਚ ਸਵਾਰ ਹੋ ਕੇ ਤੂੰ ਜੀਵਨ ਦੀ ਸ਼ਤਰੰਜ ਖੇਡ ਲਈ ਹੈ। ਹੇ ਕਲਸਹਾਰ, ਤੂੰ ਲਹਿਣੇ ਦੇ ਨੇਕ ਕੰਮਾਂ ਦਾ, ਸੱਤਾਂ ਦੀਪਾਂ ਵਿਚ ਪ੍ਰਚਾਰ ਕਰ ਜੋ ਗੁਰੂ (ਨਾਨਕ) ਦੇ ਸੰਪਰਕ ਵਿਚ ਆ ਕੇ ਦੁਨੀਆਂ ਦਾ ਗੁਰੂ ਬਣ ਗਿਆ ਹੈ।

2) **ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ**
**ਤਿਮਰ ਅਗ੍ਯਾਨ ਜਾਹਿ ਦਰਸ ਦੁਆਰ॥**
**ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ**
**ਤੇ ਨਰ ਭਵ ਉਤਾਰਿ ਕੀਏ ਨਿਰਭਾਰ॥**
**ਸਤਸੰਗਤਿ ਸਹਜ ਸਾਰਿ ਜਾਗੀਲੇ ਗੁਰ ਬੀਚਾਰਿ**
**ਨਿੰਮਰੀ ਭੂਤ ਸਦੀਵ ਪਰਮ ਪਿਆਰਿ॥**
**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥**

ਗੁਰੂ ਅੰਗਦ ਦੀ ਸਵੱਲੀ ਨਜ਼ਰ ਅੰਮ੍ਰਿਤ ਪ੍ਰਵਾਹ ਵਾਂਗ ਹੈ ਜਿਸ ਨਾਲ ਪਾਪਾਂ

ਦਾ ਨਾਸ ਹੋ ਜਾਂਦਾ ਹੈ। ਉਸ ਦੇ ਦਰ ਦੀ ਝਲਕ ਅਗਿਆਨ ਦਾ ਹਨੇਰਾ ਮਿਟਾ ਦਿੰਦੀ ਹੈ। ਜਿਹੜੇ ਵਿਅਕਤੀ ਸ਼ਬਦ ਤੇ ਚਿੰਤਨ ਕਰਨ ਦੇ ਔਖੇ ਕੰਮ ਦਾ ਕਸ਼ਟ ਉਠਾਉਂਦੇ ਹਨ ਉਹ ਭਵਸਾਗਰ ਤੋਂ ਪਾਰ ਹੋ ਜਾਂਦੇ ਹਨ ਅਤੇ ਗੁਰੂ ਉਹਨਾਂ ਦੇ ਸਭ ਭਾਰ ਲਾਹ ਦਿੰਦਾ ਹੈ। ਜੋ ਲੋਕ ਸਾਧ-ਸੰਗਤ ਵਿਚ ਜਾਗ੍ਰਤ ਹੋ ਕੇ ਸਹਿਜ ਅਵਸਥਾ ਨੂੰ ਪ੍ਰਾਪਤ ਹੁੰਦੇ ਹਨ ਉਹ ਪਰਮਾਤਮਾ ਦੇ ਰੰਗ ਵਿਚ ਰੰਗੇ ਜਾਂਦੇ ਹਨ ਅਤੇ ਹੋਰ ਨਿਮਰ ਹੋ ਜਾਂਦੇ ਹਨ। ਹੇ ਕਲਸਹਾਰ! ਤੂੰ ਲਹਿਣੇ ਦੀ ਨੇਕੀ ਦਾ ਸੱਤਾਂ ਦੀਪਾਂ ਵਿਚ ਪ੍ਰਚਾਰ ਕਰ ਜੋ ਗੁਰੂ (ਨਾਨਕ) ਦੇ ਸੰਪਰਕ ਵਿਚ ਆ ਕੇ ਦੁਨੀਆਂ ਦਾ ਗੁਰੂ ਬਣ ਗਿਆ ਹੈ।

**3) ਤੈ ਤਉ ਦ੍ਰਿੜਿਓ ਨਾਮੁ ਅਪਾਰੁ**
**ਬਿਮਲ ਜਾਸੁ ਬਿਥਾਰੁ ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ॥**
**ਤੂ ਤਾ ਜਨਿਕ ਰਾਜਾ ਅਉਤਾਰੁ ਸਬਦੁ ਸੰਸਾਰਿ ਸਾਰੁ**
**ਰਹਹਿ ਜਗਤ੍ਰ ਜਲ ਪਦਮ ਬੀਚਾਰ॥**
**ਕਲਿਪ ਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ**
**ਆਤਮਾ ਤ੍ਰਿਬਿਧਿ ਤੇਰੈ ਏਕ ਲਿਵ ਤਾਰ॥**
**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥**

ਹੇ ਗੁਰੂ ਅੰਗਦ, ਤੂੰ ਪਰਮਾਤਮਾ ਦੇ ਨਾਮ ਨੂੰ ਆਪਣੇ ਮਨ ਅੰਦਰ ਪੱਕਾ ਵਸਾ ਲਿਆ ਹੈ। ਤੇਰੀ ਬੇਦਾਗ ਸੋਭਾ ਸਭ ਪਾਸੇ ਫੈਲ ਗਈ ਹੈ ਅਤੇ ਤੂੰ ਪਹੁੰਚੇ ਹੋਏ ਸਿੱਧਾਂ ਅਤੇ ਜਿਗਿਆਸੂਆਂ ਦਾ ਪ੍ਰਾਣ ਆਧਾਰ ਹੈਂ। ਵੈਰਾਗ ਵਿਚ ਤੂੰ ਰਾਜਾ ਜਨਕ ਹੈਂ, ਤੇਰਾ ਸ਼ਬਦ ਸੱਚ ਦਾ ਸਾਰ ਹੈ ਅਤੇ ਤੂੰ ਜਗਤ ਤੋਂ ਇੰਜ ਨਿਰਲੇਪ ਹੈ ਜਿਵੇਂ ਪਾਣੀ ਵਿਚ ਕੰਵਲ ਦਾ ਫੁੱਲ। ਕਲਪਤਰੂ (ਇੱਛਾਵਾਂ ਪੂਰੀਆਂ ਕਰਨ ਵਾਲਾ ਬਿਰਖ) ਵਾਂਗ ਤੂੰ ਸਾਰੇ ਰੋਗ ਹਰਨ ਵਾਲਾ ਹੈਂ ਅਤੇ ਤਿੰਨਾਂ ਗੁਣਾਂ (ਰਜੋ ਗੁਣ, ਤਮੋ ਗੁਣ, ਸਤੋ ਗੁਣ) ਨਾਲ ਭਰਪੂਰ ਜੀਵਨ ਹਮੇਸ਼ਾ ਤੇਰੇ ਨਾਲ ਇਕਸੁਰ ਰਹਿੰਦਾ ਹੈ। ਹੇ ਕਲਸਹਾਰ, ਤੂੰ ਲਹਿਣੇ ਦੀ ਨੇਕੀ ਦਾ ਸੱਤਾਂ ਦੀਪਾਂ ਵਿਚ ਪ੍ਰਚਾਰ ਕਰ ਜੋ ਗੁਰੂ (ਨਾਨਕ) ਦੇ ਸੰਪਰਕ ਵਿਚ ਆ ਕੇ ਜਗਤ ਗੁਰੂ ਬਣ ਗਿਆ ਹੈ।

**4) ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ**
**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ॥**
**ਹਰਿ ਹਰਿ ਦਰਸ ਸਮਾਨ ਆਤਮਾ ਵੰਤਗਿਆਨ**
**ਜਾਣੀਅ ਅਕਲ ਗਤਿ ਗੁਰ ਪਰਵਾਨ॥**
**ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ**
**ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ॥**
**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**

**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥**

ਤੂੰ ਮਹਾਨ ਗੁਰੂ (ਨਾਨਕ) ਕੋਲੋਂ ਮਾਣ ਸਨਮਾਨ ਪਾਇਆ ਹੈ ਅਤੇ ਅਜਿਹੇ ਮੰਨੇ ਪ੍ਰਮੰਨੇ ਗੁਰੂ ਦੀ ਸੇਵਾ ਕੀਤੀ ਹੈ ਜਿਸ ਨੇ ਮਨ ਦੇ ਅਜਗਰ ਨੂੰ ਕਾਬੂ ਕਰਕੇ ਮਨ ਨੂੰ ਸਹਿਜ ਅਵਸਥਾ ਵਿਚ ਲਿਆਂਦਾ ਹੈ। ਤੇਰਾ ਦਰਸ਼ਨ ਪ੍ਰਭੂ ਦੇ ਦਰਸ਼ਨ ਕਰਨ ਵਰਗਾ ਹੈ। ਤੂੰ ਇਕ ਪ੍ਰਬੁੱਧ ਚੇਤਨਾ ਦਾ ਸਵਾਮੀ ਹੈ ਅਤੇ ਗੁਰੂ (ਨਾਨਕ) ਵਾਲੀ ਅਵਸਥਾ ਨੂੰ ਪਹੁੰਚ ਚੁੱਕਾ ਹੈਂ ਜਿਹੜਾ ਸੰਸਾਰਕਤਾ ਤੋਂ ਉੱਪਰ ਅਤੇ ਪਰ੍ਹੇ ਰਿਹਾ ਹੈ। ਤੇਰੀ ਦ੍ਰਿਸ਼ਟੀ ਅਟਲ ਪਰਮਾਤਮਾ ਤੇ ਸਥਿਰ ਹੈ। ਤੇਰੀ ਦੂਰ-ਦ੍ਰਿਸ਼ਟੀ ਅਬਦਲ ਦਿੱਬਤਾ ਵਿਚ ਟਿਕੀ ਹੋਈ ਹੈ, ਤੇਰੀ ਨਿਰਮਲ ਬੁੱਧੀਮੱਤਾ ਤੇਰੇ ਅੰਦਰ ਭਲੀ ਪ੍ਰਕਾਰ ਸਥਿਤ ਹੈ ਅਤੇ ਨਿਰਮਾਣਤਾ ਦਾ ਕਵਚ ਪਹਿਨ ਕੇ ਤੂੰ ਸਭ ਪਾਸੇ ਪਸਰੀ ਸ਼ਕਤੀਸ਼ਾਲੀ ਮਾਇਆ ਦੇ ਪਰਦੇ ਨੂੰ ਲੀਰੋਲੀਰ ਕਰ ਦਿੱਤਾ ਹੈ। ਹੇ ਕਲਸਹਾਰ, ਤੂੰ ਲਹਿਣੇ ਦੀ ਨੇਕੀ ਦਾ ਸੱਤਾਂ ਦੀਪਾਂ ਵਿਚ ਪ੍ਰਚਾਰ ਕਰ ਜੋ ਗੁਰੂ (ਨਾਨਕ) ਦੇ ਸੰਪਰਕ ਵਿਚ ਆ ਕੇ ਜਗਤ ਗੁਰੂ ਬਣ ਗਿਆ ਹੈ।

5) **ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ॥**
**ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ॥**
**ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ॥**
**ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ॥**
**ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ॥**
**ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ॥**

ਆਪਣੀ ਦ੍ਰਿਸ਼ਟੀ ਨਾਲ ਤੂੰ ਤਿਮਰ-ਹਰਨ (ਅਗਿਆਨ ਦਾ ਹਨੇਰਾ ਦੂਰ ਕਰਨ ਵਾਲਾ) ਅਤੇ ਪਾਪਾਂ ਨੂੰ ਨਸ਼ਟ ਕਰਨ ਵਾਲਾ ਸਿੱਧ ਹੋ ਚੁਕਾ ਹੈਂ। ਤੂੰ ਲੋਭ ਅਤੇ ਮੋਹ 'ਤੇ ਕਾਬੂ ਰੱਖਣ ਵਾਲਾ ਅਤੇ ਸ਼ਰਨ ਆਏ ਨੂੰ ਸ਼ਰਨ ਦੇਣ ਵਾਲਾ ਹੈਂ। ਤੂੰ ਅਧਿਆਤਮਿਕ ਖ਼ੁਸ਼ੀ ਦਾ ਸੰਗ੍ਰਹਿਕਰਤਾ (ਭੰਡਾਰ) ਹੈਂ ਅਤੇ ਤੇਰਾ ਸ਼ਬਦ ਅੰਮ੍ਰਿਤ ਪ੍ਰਵਾਹ ਦੀ ਇਕ ਕਲਾ ਹੈ। ਹੇ ਕਲਸਹਾਰ, ਪਵਿੱਤਰ ਗੁਰੂ ਨਾਨਕ ਨੇ ਆਪ ਗੁਰੂ ਅੰਗਦ ਨੂੰ ਗੁਰਿਆਈ ਦਾ ਮਾਣ ਬਖ਼ਸ਼ਿਆ ਅਤੇ ਜਿਹੜਾ ਵੀ ਇਸ ਰਹੱਸ ਨੂੰ ਜਾਣ ਜਾਵੇ ਉਹ ਭਵਸਾਗਰ ਤਰ ਜਾਂਦਾ ਹੈ। ਫੇਰੂ ਦਾ ਸ਼ੇਰ ਵਰਗਾ ਪੁੱਤਰ ਲਹਿਣਾ ਜੋ ਨਾਨਕ ਦੇ ਅੰਗਾਂ ਤੋਂ ਪੈਦਾ ਹੋ ਕੇ ਅੰਗਦ ਕਹਾਇਆ, ਸਰਬ ਉੱਚ ਰਾਜਯੋਗ ਦੀ ਸਾਧਨਾ ਕਰਦਾ ਹੈ (ਜਿਹੜਾ ਮਨ ਨੂੰ ਕਾਬੂ ਵਿਚ ਰੱਖਦਾ ਹੈ ਅਤੇ ਹਠਯੋਗ ਅਤੇ ਲੈਅਯੋਗ ਦੇ ਗੋਰਖਧੰਦੇ ਵਿਚ ਨਹੀਂ ਪੈਂਦਾ)।

6) **ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ॥**
**ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ॥**
**ਇਹੈ ਤਤੁ ਜਾਣਿਓ ਸਰਬ ਗਤਿ ਅਲਖੁ ਬਿਡਾਣੀ॥**
**ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ॥**

**ਗੁਰ ਗਮਿ ਪ੍ਰਮਾਣੁ ਤੈ ਪਾਇਓ ਸਤੁ ਸੰਤੋਖੁ ਗ੍ਰਾਹਜਿ ਲਯੌ॥**
**ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੇ ਭਯੌ॥**

ਤੇਰਾ ਮਨ ਹਮੇਸ਼ਾ ਬਨਾਵਟੀਪਨ ਤੋਂ ਅਜ਼ਾਦ ਰਹਿੰਦਾ ਹੈ ਅਤੇ ਤੂੰ ਕਰਮ ਤੋਂ ਵੀ ਅਜ਼ਾਦ ਹੈ। ਤੂੰ ਉਸ ਫਲਾਂ ਲੱਦੇ ਬਿਰਖ ਵਾਂਗ ਹੈਂ ਜਿਹੜਾ ਦੂਸਰਿਆਂ ਦੇ ਭਲੇ ਲਈ ਝੁਕਦਾ ਅਤੇ ਕਸ਼ਟ ਝੱਲਦਾ ਹੈ। ਤੇਰੇ ਵਿਚਾਰ ਵੀ ਪਵਿੱਤਰ ਅਤੇ ਨਿਰਮਲ ਹਨ ਅਤੇ ਤੂੰ ਜ਼ਿੰਦਗੀ ਦੇ ਇਸ ਸਾਰ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੈ ਕਿ ਪਰਮਾਤਮਾ ਸਰਬ ਵਿਆਪੀ, ਵਿਸਮਾਦੀ ਅਤੇ ਅਦ੍ਰਿਸ਼ਟ ਹੈ। ਆਪਣੇ ਅੰਦਰ ਸੱਚ ਅਤੇ ਸੰਤੋਖ ਨੂੰ ਵਸਾ ਕੇ ਤੂੰ ਗੁਰੂ (ਨਾਨਕ) ਵਾਲੀਆਂ ਬੁਲੰਦੀਆਂ ਤੇ ਪੁੱਜ ਗਿਆ ਹੈਂ। ਜਿਹਨਾਂ ਨੇ ਲਹਿਣੇ (ਗੁਰੂ ਅੰਗਦ) ਦਾ ਦਰਸ਼ਨ ਕਰ ਲਿਆ ਉਹਨਾਂ ਨੇ ਸੱਚ ਪੁੱਛੋ ਤਾਂ ਪਰਮਾਤਮਾ ਦਾ ਸਪਰਸ਼ ਪਾ ਲਿਆ ਹੈ।

7) **ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ॥**
**ਗਰਲ ਨਾਸੁ ਤਨਿ ਨਠਯੋ ਅਮਿਉ ਅੰਤਰਗਤਿ ਪੀਓ॥**
**ਰਿਦਿ ਬਿਗਾਸੁ ਜਾਗਿਓ ਅਲਖਿ ਕਲ ਧਰੀ ਜੁਗੰਤਰਿ॥**
**ਸਤਿਗੁਰੁ ਸਹਜ ਸਮਾਧਿ ਰਵਿਓ ਸਾਮਾਨਿ ਨਿਰੰਤਰਿ॥**
**ਉਦਾਰਉ ਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ॥**
**ਸਦ ਰੰਗਿ ਸਹਜਿ ਕਲੁ ਉਚਰੈ ਜਸੁ ਜੰਪਉ ਲਹਣੇ ਰਸਨ॥**

ਤੇਰੇ ਮਨ ਵਿਚ ਮਹਾਨ ਗੁਰੂ ਨਾਨਕ ਨੇ ਇਕ ਡੂੰਘੀ ਆਸਥਾ ਜਗਾਈ ਸੀ। ਜਿਸਮ ਦਾ ਜ਼ਹਿਰ (ਇੱਛਾਵਾਂ) ਨਿੱਕਲ ਗਿਆ ਹੈ ਅਤੇ ਤੂੰ ਆਪਣੇ ਅੰਤਰਮਨ ਨੂੰ ਅੰਮ੍ਰਿਤ ਨਾਲ ਸਿੰਜ ਲਿਆ ਹੈ। ਤੇਰੇ ਮਨ ਦੇ ਖਿੜਾਉ ਨਾਲ ਪਰਮਾਤਮਾ ਨੇ ਇਸ ਯੁਗ ਵਿਚ ਆਪਣੀ ਸ਼ਕਤੀ ਦਾ ਪ੍ਰਗਟਾਵਾ ਕਰ ਦਿੱਤਾ ਹੈ। ਹੇ ਸਤਿਗੁਰੂ! ਆਪਣੀ ਸਹਿਜ ਸਾਧਨਾਂ ਵਿਚ ਤੂੰ ਪਰਮਾਤਮਾ ਦਾ ਨਿਰੰਤਰ ਧਿਆਨ ਕੀਤਾ ਹੈ। ਤੂੰ ਵਿਸ਼ਾਲ ਹਿਰਦੇ ਵਾਲਾ ਹੈਂ ਜੋ ਦੁੱਖਾਂ ਨੂੰ ਜੜ੍ਹੋਂ ਉਖਾੜ ਸੁਟਦਾ ਹੈ ਅਤੇ ਤੇਰੇ ਦਰਸ਼ਨਾਂ ਨਾਲ ਪਾਪ ਡਰ ਨਾਲ ਕੰਬਣ ਲੱਗਦੇ ਹਨ। ਕਲਸਹਾਰ ਨੇ ਹਮੇਸ਼ਾਂ ਡੂੰਘੇ ਪਿਆਰ ਵਿਚ ਆਪ ਮੁਹਾਰੇ ਲਹਿਣੇ (ਗੁਰੂ ਅੰਗਦ) ਦੀ ਉਸਤਤ ਕੀਤੀ ਹੈ।

8) **ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ ਸਦਾ ਨਾਮ ਨੀਸਾਣੁ ਸੋਹੈ॥**
**ਰੰਗਿ ਰਤੌ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ॥**
**ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ॥**
**ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ॥**

ਪਰਮਾਤਮਾ ਦਾ ਨਾਮ ਤੇਰਾ ਦਵਾ-ਦਾਰੂ ਹੈ ਅਤੇ ਨਾਮ ਹੀ ਤੇਰਾ ਨਿਸ਼ਾਨ (ਝੰਡਾ) ਹੈ ਜਿਹੜਾ ਤੇਰੇ ਉੱਪਰ ਸ਼ਾਨੋ-ਸ਼ੌਕਤ ਨਾਲ ਲਹਿਰਾ ਰਿਹਾ ਹੈ। ਹੇ ਕਲਸਹਾਰ, ਗੁਰੂ ਅੰਗਦ ਨਾਮ ਦੇ ਰੰਗ ਵਿਚ ਰੰਗੇ ਹੋਏ ਹਨ ਜਿਹੜਾ ਦੇਵਤਿਆਂ ਅਤੇ ਮਨੁੱਖਾਂ ਨੂੰ

ਸੁਗੰਧਿਤ ਕਰ ਦਿੰਦਾ ਹੈ। ਜਿਸ ਨੂੰ ਵੀ ਗੁਰੂ ਅੰਗਦ ਦਾ ਸਪਰਸ਼ ਪ੍ਰਾਪਤ ਹੋਇਆ ਹੈ ਉਸ ਦੇ ਸੱਚ ਰੂਪੀ ਸੂਰਜ ਦਾ ਪ੍ਰਗਟਾਵਾ ਤਿੰਨਾਂ ਜਹਾਨਾਂ ਵਿਚ ਹੋ ਜਾਂਦਾ ਹੈ। ਅਜਿਹੇ ਗੁਰੂ ਦੇ ਦਰਸ਼ਨਾਂ ਵਿਚ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਪੁੰਨ ਲੁਕਿਆ ਪਿਆ ਹੈ।

9) **ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ॥**
**ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ॥**
**ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ॥**
**ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ॥**

ਗੁਰੂ ਅੰਗਦ ਲਈ ਸੱਚ ਹੀ ਤੀਰਥ ਹੈ ਅਤੇ ਸੱਚ ਹੀ ਇਸ਼ਨਾਨ। ਸੱਚ ਨਾਲ ਪ੍ਰੇਮ ਉਨ੍ਹਾਂ ਦਾ ਭੋਜਨ ਹੈ ਅਤੇ ਹਮੇਸ਼ਾਂ ਸੱਚ ਬੋਲਣ ਵਾਲੇ ਗੁਰੂ ਜੀ ਬਹੁਤ ਸੁੰਦਰ ਲਗਦੇ ਹਨ। ਸ਼ਬਦ-ਗੁਰੂ ਦਵਾਰਾ ਉਨ੍ਹਾਂ ਨੇ ਸੱਚ ਦੀ ਪ੍ਰਾਪਤੀ ਕੀਤੀ ਅਤੇ ਨਾਮ (ਸ਼ਬਦ) ਦਾ ਹੀ ਸੱਚ ਪੂਰੀ ਸੰਗਤ ਨੂੰ ਸੁਗੰਧਿਤ ਕਰ ਦਿੰਦਾ ਹੈ। ਜਿਸ ਦਾ ਸੰਜਮ ਵੀ ਪ੍ਰਭੂ ਦਾ ਨਾਮ ਹੈ ਅਤੇ ਵਰਤ ਵੀ ਪ੍ਰਭੂ ਦਾ ਨਾਮ; ਹੇ ਕਲਸਹਾਰ, ਅਜਿਹੇ ਗੁਰੂ ਦੇ ਦਰਸ਼ਨ ਮਨੁੱਖ ਦੇ ਜੀਵਨ ਨੂੰ ਪਵਿੱਤਰ ਅਤੇ ਪ੍ਰਭੂ-ਦਰ-ਪ੍ਰਵਾਨਿਤ ਬਣਾ ਦਿੰਦੇ ਹਨ।

10) **ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥**
**ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥**
**ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥**
**ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥**
**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥**
**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥**

ਉਸ ਦੇ ਦਰਸ਼ਨਾਂ ਦਾ ਅੰਮ੍ਰਿਤ ਸਾਰੇ ਪਾਪਾਂ ਅਤੇ ਬੁਰਾਈਆਂ ਨੂੰ ਦੂਰ ਭਜਾ ਦਿੰਦਾ ਹੈ। ਉਹ ਮਨੁੱਖ ਨੂੰ ਕਾਮ, ਕ੍ਰੋਧ, ਮੋਹ ਵਰਗੇ ਵਿਕਾਰਾਂ ਨੂੰ ਕਾਬੂ ਵਿਚ ਰੱਖਣ ਦੇ ਸਮਰੱਥ ਬਣਾ ਦਿੰਦਾ ਹੈ। ਫਿਰ ਉਸ ਦੇ ਮਨ ਵਿਚ ਸਦਾ ਖੁਸ਼ੀ ਵੱਸਦੀ ਹੈ ਅਤੇ ਉਸਦੇ ਦੁੱਖ ਮਿਟ ਜਾਂਦੇ ਹਨ। ਗੁਰੂ ਨੌਂ ਨਿਧਾਂ ਦਾ ਖ਼ਜ਼ਾਨਾ ਹੈ ਅਤੇ ਉਹੋ ਸਾਡੀ ਜ਼ਿੰਦਗੀ ਦੀ ਕਾਲਖ (ਬੁਰਾਈ) ਨੂੰ ਧੋ ਸੁੱਟਦਾ ਹੈ। ਹੇ ਟਲ, ਕਲ੍ਹ ਜਾਂ ਕਲਸਹਾਰ! (ਇੱਕੋ ਵਿਅਕਤੀ ਦੇ ਨਾਂ) ਦਿਨ ਰਾਤ ਹਰ ਇਕ ਨੂੰ ਦੱਸ ਕਿ ਅਜਿਹੇ ਗੁਰੂ ਨੂੰ ਸੱਚੇ ਮਨੋ ਸਿਮਰਿਆ ਅਤੇ ਸੇਵਿਆ ਜਾਣਾ ਚਾਹੀਦਾ ਹੈ। ਗੁਰੂ ਦੇ ਦਰਸ਼ਨਾਂ ਅਤੇ ਸਪਰਸ਼ ਨਾਲ ਜੀਵਨ ਅਤੇ ਮੌਤ ਦੇ ਕਸ਼ਟਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

# ਵਾਰਾਂ ਭਾਈ ਗੁਰਦਾਸ

## ਵਾਰ ਪਹਿਲੀ, ਪਉੜੀ 45

ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।
ਕਾਇਆ ਪਲਟਿ ਸਰੂਪੁ ਬਣਾਇਆ ॥ 45 ॥

ਆਪਣੇ ਜੀਵਨ-ਕਾਲ ਦੌਰਾਨ ਉਸ (ਗੁਰੂ ਨਾਨਕ) ਨੇ ਗੁਰਿਆਈ ਦਾ ਛਤਰ ਲਹਿਣੇ ਦੇ ਸਿਰ ਤੇ ਝੁਲਾ ਦਿੱਤਾ ਅਤੇ ਆਪਣੀ ਜੋਤ ਨੂੰ ਉਸ ਵਿਚ ਪ੍ਰਵੇਸ਼ ਕਰ ਦਿੱਤਾ। ਹੁਣ ਗੁਰੂ ਨਾਨਕ ਨਵੇਂ ਰੂਪ ਵਿਚ ਆ ਗਏ। ਇਹ ਰਹੱਸ ਆਮ ਬੰਦੇ ਦੀ ਸਮਝ ਤੋਂ ਬਾਹਰ ਹੈ। ਕੌਤਕੀ ਗੁਰੂ ਨਾਨਕ ਨੇ ਇਹ ਕਿਹੋ ਜਿਹਾ ਅਸਚਰਜ ਜਨਕ ਕੰਮ ਕਰ ਵਿਖਾਇਆ। ਉਨ੍ਹਾਂ ਦੀ ਦੇਹ ਨੇ ਇਕ ਨਵਾਂ ਰੂਪ ਵਟਾ ਲਿਆ।

## ਵਾਰ 13, ਪਉੜੀ 25

ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ।
ਗੁਰ ਅੰਗਦੁ ਗੁਰ ਅੰਗ ਤੇ ਸਚ ਸਬਦ ਸਮੇਉ।
ਅਮਰਾ ਪਦੁ ਗੁਰ ਅੰਗਦਹੁ ਅਤਿ ਅਲਖ ਅਭੇਉ।

ਗੁਰੂ ਨਾਨਕ ਪੂਰਨ ਪਾਰਬ੍ਰਹਮ ਹਨ। ਗੁਰੂ ਅੰਗਦ ਨੇ ਉਨ੍ਹਾਂ ਦੀ ਸੰਗਤ ਵਿਚ ਰਹਿ ਕੇ ਸ਼ਬਦ ਨਾਲ ਅਭੇਦ ਹੋਣਾ ਹਾਸਲ ਕੀਤਾ। ਗੁਰੂ ਅੰਗਦ ਤੋਂ ਬਾਅਦ, ਸੱਚੇ ਸੁੱਚੇ, ਅਲਖ, ਦਵੈਤ ਭਾਵ ਤੋਂ ਰਹਿਤ ਅਤੇ ਅਮਰਤਾ ਪ੍ਰਦਾਨ ਕਰਨ ਵਾਲੇ ਗੁਰੂ ਅਮਰਦਾਸ ਵਿਗਾਸਮਾਨ ਹੋਏ।

## ਵਾਰ 20, ਪਉੜੀ 1

ਸਤਿਗੁਰ ਨਾਨਕ ਦੇਉ ਆਪੁ ਉਪਾਇਆ ।
ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ।
ਗੁਰਸਿਖੁ ਹੈ ਗੁਰ ਅਮਰੁ ਸਤਿਗੁਰ ਭਾਇਆ।

ਸਤਿਗੁਰੂ ਨਾਨਕ ਦੇਵ ਨੂੰ ਪਰਮਾਤਮਾ ਨੇ ਖ਼ੁਦ ਆਪਣੇ ਹੱਥੀਂ ਸਾਜਿਆ। ਗੁਰੂ ਦਾ ਸਿੱਖ ਬਣ ਕੇ ਗੁਰੂ ਅੰਗਦ ਉਸ ਦੇ ਪਰਿਵਾਰ ਦਾ ਹਿੱਸਾ ਬਣ ਗਏ। ਏਸੇ ਤਰ੍ਹਾਂ

ਹੀ ਸੱਚੇ ਗੁਰੂ ਨੂੰ ਚੰਗਾ ਲੱਗਣ ਵਾਲਾ ਗੁਰੂ ਦਾ ਸਿੱਖ (ਗੁਰੂ) ਅਮਰਦਾਸ ਬਣਿਆ।

## ਵਾਰ 22, ਪਉੜੀ 12

ਇਕੁ ਗੁਰੂ ਇਕੁ ਸਿਖੁ ਗੁਰਮੁਖਿ ਜਾਣਿਆ।
ਗੁਰ ਚੇਲਾ ਗੁਰ ਸਿਖੁ ਸਚਿ ਸਮਾਣਿਆ।
ਸੋ ਸਤਿਗੁਰ ਸੋ ਸਿਖੁ ਸਬਦੁ ਵਖਾਣਿਆ।
ਅਚਰਜ ਭੂਤ ਭਵਿਖ ਸਚੁ ਸੁਹਾਣਿਆ।
ਲੇਖੁ ਅਲੇਖੁ ਅਲਿਖੁ ਮਾਣੁ ਨਿਮਾਣਿਆ।
ਸਮਸਰਿ ਅੰਮ੍ਰਿਤੁ ਵਿਖੁ ਨ ਆਵਣ ਜਾਣਿਆ।
ਨੀਸਾਣਾ ਹੋਇ ਲਿਖੁ ਹਦ ਨੀਸਾਣਿਆ।
ਗੁਰਸਿਖਹੁ ਗੁਰ ਸਿਖੁ ਹੋਇ ਹੈਰਾਣਿਆ।। 12।।

ਗੁਰਮੁਖ ਇਕ ਗੁਰੂ (ਨਾਨਕ) ਅਤੇ ਇਕ ਸਿੱਖ (ਗੁਰੂ ਅੰਗਦ) ਦੇ ਸਬੰਧ ਵਿਚ ਚੰਗੀ ਤਰ੍ਹਾਂ ਜਾਣੂੰ ਸਨ। ਗੁਰੂ ਦਾ ਸੱਚਾ ਸਿੱਖ ਹੋਣ ਦੇ ਨਾਤੇ ਇਹ ਸਿੱਖ ਗੁਰੂ ਨਾਲ ਹੀ ਅਭੇਦ ਹੋ ਗਿਆ। ਸਤਿਗੁਰੂ ਅਤੇ ਸਿੱਖ ਦੀ ਆਤਮਾ ਇਕ ਸੀ ਅਤੇ ਉਨ੍ਹਾਂ ਦਾ ਸ਼ਬਦ ਵੀ ਇੱਕੋ ਸੀ। ਇਹ ਬੀਤੇ ਅਤੇ ਆਉਣ ਵਾਲੇ ਸਮੇਂ ਲਈ ਅਚਰਜ ਦੀ ਗੱਲ ਰਹੇਗੀ ਕਿ ਦੋਵੇਂ ਸੱਚ ਦੇ ਪ੍ਰੇਮੀ ਸਨ। ਉਹ ਸਾਰੇ ਲੇਖਿਆਂ-ਪੱਤਿਆਂ ਤੋਂ ਪਰ੍ਹੇ ਸਨ ਅਤੇ ਉਹ ਨਿਮਾਣਿਆਂ ਦੇ ਮਾਣ ਸਨ। ਉਹਨਾਂ ਲਈ ਅੰਮ੍ਰਿਤ ਅਤੇ ਜ਼ਹਿਰ ਵਿਚ ਕੋਈ ਫ਼ਰਕ ਨਹੀਂ ਸੀ ਅਤੇ ਉਹ ਜਨਮ-ਮਰਨ ਤੋਂ ਛੁਟ ਗਏ ਸਨ। ਵਿਸ਼ੇਸ਼ ਗੁਣਾਂ ਦਾ ਮੁਜਸਮਾਂ ਹੋਣ ਕਰਕੇ ਉਹਨਾਂ ਨੂੰ ਬੜੇ ਹੀ ਸਨਮਾਨ ਸਹਿਤ ਜਾਣਿਆ ਜਾਂਦਾ ਹੈ। ਹੈਰਾਨੀਜਨਕ ਗੱਲ ਤਾਂ ਇਹ ਹੈ ਕਿ ਗੁਰੂ ਦਾ ਸਿੱਖ ਹੀ ਗੁਰੂ ਬਣਾ ਦਿੱਤਾ ਗਿਆ।

## ਵਾਰ 24, ਪਉੜੀ 5

ਅੰਗਹੁ ਅੰਗੁ ਉਪਾਇਓਨੁ ਗੰਗਹੁ ਜਾਣੁ ਤਰੰਗੁ ਉਠਾਇਆ।
ਗਹਿਰ ਗੰਭੀਰੁ ਗਹੀਰੁ ਗੁਣੁ ਗੁਰਮੁਖਿ ਗੁਰੁ ਗੋਬਿੰਦੁ ਸਦਾਇਆ।
ਦੁਖ ਸੁਖ ਦਾਤਾ ਦੇਣਿਹਾਰੁ ਦੁਖ ਸੁਖ ਸਮਸਰਿ ਲੇਪੁ ਨ ਲਾਇਆ।
ਗੁਰ ਚੇਲਾ ਚੇਲਾ ਗੁਰੂ ਗੁਰੁ ਚੇਲਾ ਪਰਚਾ ਪਰਚਾਇਆ।
ਬਿਰਖਹੁ ਫਲੁ ਫਲ ਤੇ ਬਿਰਖੁ ਪਿਉ ਪੁਤਹੁ ਪੁਤੁ ਪਿਉ ਪਤੀਆਇਆ।
ਪਾਰਬ੍ਰਹਮੁ ਪੂਰਨੁ ਬ੍ਰਹਮੁ ਸਬਦੁ ਸੁਰਤਿ ਲਿਵ ਅਲਖ ਲਖਾਇਆ।
ਬਾਬਾਣੇ ਗੁਰ ਅੰਗਦੁ ਆਇਆ।। 5 ।।

ਗੁਰੂ ਨਾਨਕ ਨੇ ਉਸ (ਗੁਰੂ ਅੰਗਦ) ਨੂੰ ਉਵੇਂ ਹੀ ਆਪਣੇ ਅੰਗਾਂ ਤੋਂ ਪੈਦਾ ਕੀਤਾ ਜਿਵੇਂ ਗੰਗਾਂ 'ਚੋਂ ਲਹਿਰਾ ਪੈਦਾ ਹੁੰਦੀਆਂ ਹਨ। ਡੂੰਘੇ ਅਤੇ ਉਦਾਤ ਗੁਣਾਂ ਨਾਲ ਭਰਪੂਰ ਹੋਣ ਕਰਕੇ ਗੁਰਮੁਖ ਪਿਆਰੇ ਉਸ ਨੂੰ ਪਰਮਾਤਮਾ ਦਾ ਰੂਪ ਹੀ ਮੰਨਦੇ ਸਨ।

ਉਹ ਖ਼ੁਸ਼ੀਆਂ ਗ਼ਮੀਆਂ ਦੇਣ ਵਾਲਾ ਹੈ ਪਰ ਆਪ ਹਮੇਸ਼ਾਂ ਬੇਲਾਗ਼ ਰਹਿੰਦਾ ਹੈ। ਗੁਰੂ ਅਤੇ ਸਿੱਖ ਦਾ ਆਪਸ ਵਿਚ ਪਿਆਰ ਐਨਾ ਸੀ ਕਿ ਚੇਲਾ ਗੁਰੂ ਬਣ ਗਿਆ ਅਤੇ ਗੁਰੂ ਚੇਲਾ। ਇਹ ਤਾਂ ਉਵੇਂ ਹੋਇਆ ਜਿਵੇਂ ਦਰੱਖ਼ਤ ਫ਼ਲ ਦਿੰਦਾ ਹੈ ਅਤੇ ਫੇਰ ਫਲਾਂ 'ਚੋਂ ਦਰੱਖ਼ਤ ਪੈਦਾ ਹੁੰਦੇ ਹਨ; ਜਾਂ ਜਿਵੇਂ ਪਿਉ-ਪੁੱਤਰ ਨਾਲ ਖ਼ੁਸ਼ ਰਹੇ ਅਤੇ ਪੁੱਤਰ ਖ਼ੁਸ਼ੀ ਖ਼ੁਸ਼ੀ ਉਸ ਦੀ ਆਗਿਆ ਦੀ ਪਾਲਣਾ ਕਰੇ। ਉਸ ਦੀ ਚੇਤਨਾ ਸ਼ਬਦ ਵਿਚ ਸਮਾ ਗਈ ਅਤੇ ਪਾਰਬ੍ਰਹਮ ਨੇ ਉਸ ਨੂੰ ਅਲਖ ਦਾ ਦਰਸ਼ਨ ਕਰਾ ਦਿੱਤਾ। ਹੁਣ ਗੁਰੂ ਅੰਗਦ ਬਾਬਾ ਨਾਨਕ ਦੇ ਵਿਸਥਾਰ ਦੇ ਰੂਪ ਵਿਚ ਸਥਾਪਤ ਹੋ ਗਏ।

## ਵਾਰ 24, ਪਉੜੀ 6

ਪਾਰਸੁ ਹੋਆ ਪਾਰਸਹੁ ਸਤਿਗੁਰ ਪਰਚੇ ਸਤਿਗੁਰੁ ਕਹਣਾ।
ਚੰਦਨੁ ਹੋਇਆ ਚੰਦਨਹੁ ਗੁਰ ਉਪਦੇਸ ਰਹਤ ਵਿਚਿ ਰਹਣਾ।
ਜੋਤਿ ਸਮਾਣੀ ਜੋਤਿ ਵਿਚਿ ਗੁਰਮਤਿ ਸੁਖੁ ਦੁਰਮਤਿ ਦੁਖ ਦਹਣਾ।
ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਸਮਹਣਾ।
ਅਪਿਉ ਪੀਅਣ ਨਿਝਰੁ ਝਰਣੁ ਅਜਰੁ ਜਰਣੁ ਅਸਹੀਅਣੁ ਸਹਣਾ।
ਸਚੁ ਸਮਾਣਾ ਸਚੁ ਵਿਚਿ ਗਾਡੀ ਰਾਹੁ ਸਾਧਸੰਗਿ ਵਹਣਾ।
ਬਾਬਾਣੈ ਘਰਿ ਚਾਨਣੁ ਲਹਣਾ ॥ 6॥

ਪਾਰਸ (ਗੁਰੂ ਨਾਨਕ) ਨਾਲ ਮਿਲ ਕੇ ਗੁਰੂ ਅੰਗਦ ਖ਼ੁਦ ਪਾਰਸ ਬਣ ਗਏ ਅਤੇ ਇਸੇ ਗੁਰੂ-ਭਗਤੀ ਕਾਰਣ ਉਨ੍ਹਾਂ ਨੂੰ ਸਤਿਗੁਰੂ ਕਿਹਾ ਗਿਆ। ਗੁਰੂ ਦੀਆਂ ਸਿੱਖਿਆਵਾਂ 'ਤੇ ਆਚਰਣ ਮਰਿਆਦਾ ਉੱਪਰ ਅਮਲ ਕਰਦਿਆਂ ਉਹ ਚੰਦਨ (ਗੁਰੂ ਨਾਨਕ) ਨਾਲ ਮਿਲ ਕੇ ਚੰਦਨ ਹੋ ਗਏ। ਜੋਤ, ਜੋਤ ਵਿਚ ਮਿਲ ਗਈ। ਗੁਰਮਤਿ ਦੀ ਪ੍ਰਾਪਤੀ ਹੋ ਗਈ ਅਤੇ ਬੁਰੀ ਮਾਨਸਿਕਤਾ 'ਚੋਂ ਉਪਜੇ ਕਸ਼ਟ ਸੜ ਕੇ ਸੁਆਹ ਹੋ ਗਏ। ਅਚਰਜ ਨਾਲ ਅਚਰਜ ਦਾ ਮੇਲ ਹੋਇਆ ਅਤੇ ਵਿਸਮਾਦ ਹੋ ਕੇ ਵਿਸਮਾਦ (ਗੁਰੂ ਨਾਨਕ) ਨਾਲ ਹੀ ਮਿਲ ਗਿਆ। ਸਾਧ-ਸੰਗਤ ਦੇ ਮਾਰਗ ਤੇ ਚੱਲਦਿਆਂ ਸੱਚ, ਸੱਚ ਵਿਚ ਮਿਲ ਗਿਆ ਹੈ। ਲਹਿਣਾ ਦਰਅਸਲ ਬਾਬੇ ਨਾਨਕ ਦੇ ਘਰ ਦਾ ਚਿਰਾਗ਼ ਬਣ ਗਿਆ।

## ਵਾਰ 24, ਪਉੜੀ 7

ਸਬਦੈ ਸਬਦੁ ਮਿਲਾਇਆ ਗੁਰਮੁਖਿ ਅਘੜੁ ਘੜਾਏ ਗਹਣਾ।
ਭਾਇ ਭਗਤਿ ਭੈ ਚਲਣਾ ਆਪੁ ਗਣਾਇ ਨ ਖਲਹਲੁ ਖਹਣਾ।
ਦੀਨ ਦੁਨੀ ਦੀ ਸਾਹਿਬੀ ਗੁਰਮੁਖਿ ਗੋਸ ਨਸੀਨੀ ਬਹਣਾ।
ਕਾਰਣ ਕਰਣ ਸਮਰਥ ਹੈ ਹੋਇ ਅਛਲੁ ਛਲ ਅੰਦਰਿ ਛਹਣਾ।
ਸਤੁ ਸੰਤੋਖੁ ਦਇਆ ਧਰਮ ਅਰਥ ਵੀਚਾਰਿ ਸਹਜਿ ਘਰਿ ਘਹਣਾ।
ਕਾਮ ਕ੍ਰੋਧੁ ਵਿਰੋਧੁ ਛਡਿ ਲੋਭ ਮੋਹੁ ਅਹੰਕਾਰਹੁ ਤਹਣਾ।

ਪੁਤੁ ਸਪੁਤੁ ਬਬਾਣੇ ਲਹਣਾ ॥ 7 ॥

ਗੁਰਮੁਖ (ਅੰਗਦ) ਨੇ ਆਪਣੇ ਸ਼ਬਦ ਨੂੰ ਸ਼ਬਦ ਨਾਲ ਸੁਰ ਕਰਕੇ ਆਪਣੇ ਕੁਢਬੇ ਮਨ ਨੂੰ ਤਰਾਸ਼ ਕੇ ਗਹਿਣਾ ਬਣਾ ਲਿਆ ਹੈ। ਉਸ ਨੇ ਪ੍ਰੇਮਾ ਭਗਤੀ ਦੇ ਡਰ ਵਿਚ ਆਪਣੇ ਆਪ ਨੂੰ ਅਨੁਸ਼ਾਸਤ ਕਰ ਲਿਆ ਹੈ ਅਤੇ ਹਉਮੈਂ ਭਾਵ ਨੂੰ ਤਿਆਗ ਕੇ ਸਭ ਤਰ੍ਹਾਂ ਦੇ ਝਗੜਿਆਂ ਤੋਂ ਆਪਣੇ ਆਪ ਨੂੰ ਬਚਾਅ ਲਿਆ ਹੈ। ਅਧਿਆਤਮ ਅਤੇ ਸੰਸਾਰਕਤਾ ਦੋਵਾਂ ਤੇ ਮੁਹਾਰਤ ਹਾਸਲ ਕਰਕੇ ਗੁਰਮੁਖ ਇਕਾਗਰਤਾ-ਨਿਵਾਸੀ ਹੋ ਗਿਆ ਹੈ। ਸਭ ਕਾਰਜਾਂ ਦਾ ਕਾਰਣ ਅਤੇ ਸਰਬ ਸਮਰੱਥ ਹੋਣ ਦੇ ਬਾਵਜੂਦ ਉਹ (ਕਲਿਆਣਕਾਰੀ ਬਣਕੇ) ਝੂਠ ਫਰੇਬ ਭਰੀ ਦੁਨੀਆਂ ਵਿਚ ਰਹਿੰਦਾ ਹੈ। ਸੱਤ, ਸੰਤੋਖ, ਦਇਆ, ਧਰਮ, ਸੰਪੰਨਤਾ ਅਤੇ ਬੁੱਧ-ਬਿਬੇਕ ਨੂੰ ਅਪਣਾ ਕੇ ਉਸ ਨੇ ਸ਼ਾਂਤੀ ਨੂੰ ਆਪਣਾ ਘਰ ਬਣਾ ਲਿਆ ਹੈ। ਕਾਮ ਕ੍ਰੋਧ ਅਤੇ ਵਿਰੋਧ ਤਿਆਗ ਕੇ ਉਸ ਨੇ ਲੋਭ, ਮੋਹ ਅਤੇ ਹੰਕਾਰ ਨੂੰ ਤਿਲਾਂਜਲੀ ਦੇ ਦਿੱਤੀ ਹੈ। ਇਹੋ ਜਿਹੇ ਕਾਬਲ ਪੁੱਤਰ ਲਹਿਣੇ (ਅੰਗਦ) ਨੇ ਬਾਬੇ (ਨਾਨਕ) ਦੇ ਘਰ ਜਨਮ ਲਿਆ ਹੈ।

## ਵਾਰ 24, ਪਉੜੀ 8

ਗੁਰੁ ਅੰਗਦੁ ਗੁਰੁ ਅੰਗੁ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।
ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।
ਹੀਰੈ ਹੀਰਾ ਬੇਧਿਆ ਛਲੂ ਕਰਿ ਅਛੂਲੀ ਅਛਲੁ ਛਲਿਆ।
ਕੋਇ ਬੁਝਿ ਨ ਹੰਘਈ ਪਾਣੀ ਅੰਦਰਿ ਪਾਣੀ ਰਲਿਆ।
ਸਚਾ ਸਚੁ ਸੁਹਾਵੜਾ ਸਚੁ ਅੰਦਰਿ ਸਚੁ ਸਚਹੁ ਢਲਿਆ।
ਨਿਹਚਲੁ ਸਚਾ ਤਖਤੁ ਹੈ ਅਬਿਚਲ ਰਾਜ ਨ ਹਲੈ ਹਲਿਆ।
ਸਚ ਸਬਦੁ ਗੁਰਿ ਸਉਪਿਆ ਸਚ ਟਕਸਾਲਹੁ ਸਿਕਾ ਚਲਿਆ।
ਸਿਧ ਨਾਥ ਅਵਤਾਰ ਸਭ ਹਥ ਜੋੜਿ ਕੈ ਹੋਏ ਖਲਿਆ।
ਸਚਾ ਹੁਕਮੁ ਸੁ ਅਟਲੁ ਨ ਟਲਿਆ॥ 8॥

ਗੁਰੂ (ਨਾਨਕ) ਦੇ ਅੰਗ 'ਚੋਂ ਗੁਰੂ ਅੰਗਦ ਦੇ ਨਾਮ ਤੇ ਅੰਮ੍ਰਿਤ ਫਲ ਦਾ ਬਿਰਖ ਫਲਿਆ ਹੈ। ਜਿਵੇਂ ਇਕ ਦੀਵਾ ਦੂਸਰੇ ਨੂੰ ਜਗਾ ਦਿੰਦਾ ਹੈ ਇਸੇ ਤਰ੍ਹਾਂ ਗੁਰੂ ਨਾਨਕ ਦੀ ਰੋਸ਼ਨੀ ਨਾਲ ਗੁਰੂ ਅੰਗਦ ਦੀ ਜੋਤ ਰੌਸ਼ਨ ਹੋਈ ਹੈ। ਜਿਵੇਂ ਹੀਰੇ ਨੇ (ਸਹੀ ਆਕਾਰ ਦੇਣ ਲਈ) ਮਾਨੋ ਜਾਦੂ ਨਾਲ ਹੀਰੇ ਨੂੰ ਤਰਾਸ਼ ਦਿੱਤਾ ਹੈ, ਨਿਰਛਲ ਬਾਬੇ (ਨਾਨਕ) ਨੇ ਭੋਲੇ ਭਾਲੇ ਸੱਜਣ (ਗੁਰੂ ਅੰਗਦ) ਨੂੰ ਹੀਰਾ ਬਣਾ ਦਿੱਤਾ ਹੈ। ਉਹਨਾਂ ਦੀ ਹੁਣ ਪਛਾਣ ਨਹੀਂ ਹੋ ਸਕਦੀ ਕਿਉਂਕਿ ਜਲ, ਜਲ ਵਿਚ ਮਿਲ ਗਿਆ। ਸੱਚ ਹਮੇਸ਼ਾਂ ਸੁੰਦਰ ਹੁੰਦਾ ਹੈ ਅਤੇ ਉਸ (ਗੁਰੂ ਅੰਗਦ) ਨੇ ਸੱਚ ਦੇ ਸਾਂਚੇ ਵਿਚ ਆਪਣੇ ਆਪ ਨੂੰ ਢਾਲ ਲਿਆ ਹੈ। ਉਸ ਦੀ ਗੱਦੀ ਅਹਿੱਲ ਅਤੇ ਉਸ ਦਾ ਰਾਜ ਸਦੀਵੀ ਹੈ; ਉਹਨਾਂ ਨੂੰ ਲੱਖ

ਕੋਸ਼ਿਸ਼ ਕਰਕੇ ਵੀ ਹਿਲਾਇਆ ਨਹੀਂ ਜਾ ਸਕਦਾ। ਗੁਰੂ (ਨਾਨਕ) ਨੇ ਉਸ ਨੂੰ ਸ਼ਬਦ ਦੀ ਦਾਤ ਬਖ਼ਸ਼ ਦਿੱਤੀ ਹੈ ਅਤੇ ਇੰਜ ਲਗਦਾ ਹੈ ਜਿਵੇਂ ਸਿੱਕਾ ਟਕਸਾਲ ਵਿਚੋਂ ਜਾਰੀ ਕਰ ਦਿੱਤਾ ਗਿਆ ਹੋਵੇ। ਹੁਣ ਸਿੱਧ, ਨਾਥ ਅਤੇ ਅਵਤਾਰ ਆਦਿ ਉਸਦੇ ਅੱਗੇ ਹੱਥ ਬੰਨ੍ਹੀਂ ਖੜ੍ਹੇ ਹਨ ਅਤੇ ਉਸ ਦਾ ਹੁਕਮ ਅਟਲ ਹੈ।

## ਵਾਰ 26, ਪਉੜੀ 34

ਬਾਬਾਣੀ ਪੀੜ੍ਹੀ ਚਲੀ ਗੁਰ ਚੇਲੇ ਪਰਚਾ ਪਰਚਾਇਆ।
ਗੁਰੁ ਅੰਗਦੁ ਗੁਰੁ ਅੰਗੁ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ।
ਅਮਰਦਾਸੁ ਗੁਰ ਅੰਗਦਹੁ ਸਤਿਗੁਰੁ ਤੇ ਸਤਿਗੁਰੂ ਸਦਾਇਆ।

ਬਾਬੇ ਨਾਨਕ ਦੀ ਵੇਲ ਅੱਗੇ ਵਧੀ ਅਤੇ ਗੁਰੂ ਚੇਲੇ ਵਿਚ ਆਪਸੀ ਪਿਆਰ ਪ੍ਰਫੁੱਲਤ ਹੋਇਆ। ਗੁਰੂ ਅੰਗਦ ਗੁਰੂ ਨਾਨਕ ਦਾ ਅੰਗ ਬਣ ਕੇ ਆਏ ਅਤੇ ਗੁਰੂ ਚੇਲਾ ਦੋਵੇਂ ਇਕ ਦੂਜੇ ਦੇ ਮੁਰੀਦ ਹੋ ਗਏ। ਗੁਰੂ ਅੰਗਦ ਤੋਂ ਬਾਅਦ ਗੁਰੂ ਅਮਰਦਾਸ ਆਏ ਜਿਨ੍ਹਾਂ ਨੂੰ ਤੀਸਰਾ ਨਾਨਕ ਪਰਵਾਨ ਕਰ ਲਿਆ ਗਿਆ।

## ਵਾਰ 38, ਪਉੜੀ 20

ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ।
ਗੁਰੁ ਅੰਗਦੁ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ।
ਅਮਰਾ ਪਦੁ ਗੁਰੁ ਅੰਗਦਹੁੰ ਹੁਇ ਜਾਣੁ ਜਣੋਈ।

ਗੁਰੂ ਨਾਨਕ ਸੱਚੇ ਗੁਰੂ ਹਨ ਅਤੇ ਆਪ ਹੀ ਪਰਮੇਸ਼ਵਰ ਵੀ ਹਨ। ਗੁਰੂ ਜੀ ਦੇ ਅੰਗ ਤੋਂ ਹੀ ਗੁਰੂ ਅੰਗਦ ਪ੍ਰਗਟ ਹੋਏ ਸਨ ਅਤੇ ਉਨ੍ਹਾਂ ਦੀ ਹੀ ਜੋਤ ਗੁਰੂ ਅੰਗਦ ਦੀ ਜੋਤ ਨਾਲ ਇਕਮਿਕ ਹੋ ਗਈ ਸੀ। ਗੁਰੂ ਅੰਗਦ ਤੋਂ ਸਰਬਗਿਆਨੀ ਗੁਰੂ ਅਮਰਦਾਸ ਜੀ ਦਾ ਪ੍ਰਕਾਸ਼ ਹੋਇਆ ਜਿਨ੍ਹਾਂ ਨੂੰ ਗੁਰੂ ਦੀ ਪਦਵੀ ਦਿੱਤੀ ਗਈ।

## ਵਾਰ 39, ਪਉੜੀ 2

ਪੰਜੇ ਅਖਰ ਪਰਧਾਨ ਕਰਿ ਪਰਮੇਸਰੁ ਹੋਇ ਨਾਉ ਧਰਾਇਆ।
ਸਤਿਗੁਰੁ ਨਾਨਕ ਦੇਉ ਹੈ ਗੁਰੁ ਅੰਗਦੁ ਅੰਗਹੁੰ ਉਪਜਾਇਆ।
ਅੰਗਦ ਤੇ ਗੁਰੁ ਅਮਰ ਪਦ ਅੰਮ੍ਰਿਤ ਰਾਮ ਨਾਮੁ ਗੁਰ ਭਾਇਆ।
ਰਾਮਦਾਸ ਗੁਰੁ ਅਰਜਨ ਛਾਇਆ ॥ 2 ॥

ਪੰਜ ਅੱਖਰੇ ਨਾਂ ਵਾਲੇ (ਗੁਰੂ) ਨਾਨਕ ਦੇਵ ਰੱਬ ਵਰਗੇ ਮਹਾਨ ਹੋ ਗਏ ਅਤੇ ਗੁਰੂ ਕਹਾਏ। ਗੁਰੂ ਨਾਨਕ ਦੇਵ ਸਤਿਗੁਰੂ ਹਨ ਜਿਨ੍ਹਾਂ ਆਪਣੇ ਅੰਗ 'ਚੋਂ ਗੁਰੂ ਅੰਗਦ ਦਾ ਪ੍ਰਗਟਾਉ ਕੀਤਾ। ਗੁਰੂ ਅੰਗਦ ਤੋਂ ਅਮਰਤਾ-ਪ੍ਰਾਪਤ ਗੁਰੂ ਅਮਰਦਾਸ ਅਤੇ ਉਨ੍ਹਾਂ ਤੋਂ ਪਰਮਾਤਮਾ ਦੇ ਨਾਮ ਦੀ ਅੰਮ੍ਰਿਤ ਦਾਤ ਲੈਣ ਵਾਲੇ ਗੁਰੂ ਰਾਮਦਾਸ ਨੂੰ ਲੋਕਾਂ

ਵਲੋਂ ਭਰਪੂਰ ਪਿਆਰ ਮਿਲਿਆ। ਗੁਰੂ ਰਾਮਦਾਸ ਦੇ ਪਰਛਾਵੇਂ ਵਾਂਗ ਹੀ ਗੁਰੂ ਅਰਜਨ ਦੇਵ ਪਰਗਟ ਹੋਏ।

## ਗੰਜਨਾਮਾ – ਭਾਈ ਨੰਦ ਲਾਲ

54. ਦੂਸਰੇ ਗੁਰੂ ਸਾਹਬ ਇਕ ਸਤਿਕਾਰਤ ਸੇਵਕ ਸਨ ਜੋ ਆਖ਼ਰ ਸਤਿਕਾਰਤ ਗੁਰੂ ਸਾਬਤ ਹੋਏ। ਉਨ੍ਹਾਂ ਦੀ ਮਸ਼ਾਲ 'ਚੋਂ ਨਿੱਕਲਣ ਵਾਲੀ ਰੋਸ਼ਨੀ ਦਿਨ ਦੀ ਰੋਸ਼ਨੀ ਨੂੰ ਵੀ ਮਾਤ ਪਾਉਂਦੀ ਸੀ। ਦਰਅਸਲ ਬਾਹਰੋਂ ਦੋ ਜਾਪਣ ਵਾਲੇ ਅਤੇ ਅੰਦਰੋਂ ਇਕ ਉਹ ਦੋਵੇਂ ਇਕ ਹੋ ਕੇ ਆਤਮਾ ਨੂੰ ਲਿਸ਼ਕਾਉਣ ਵਾਲੀਆਂ ਮਸ਼ਾਲਾਂ ਹਨ। ਹਕੀਕਤ ਵਿਚ ਇਕ ਰੂਪ ਦਿਸਦੇ ਉਹ ਦੋ ਚੰਗਿਆੜੇ ਹਨ ਜੋ ਸੱਚ ਨੂੰ ਛੱਡ ਕੇ ਬਾਕੀ ਸਭ ਕੁਝ ਸਾੜ ਸੁੱਟਦੇ ਹਨ। ਉਹ (ਗੁਰੂ ਅੰਗਦ) ਪ੍ਰਭੂ ਦੇ ਦਰਬਾਰ ਦੇ ਵਿਰਲੇ ਲੋਕਾਂ ਦੀ ਪੂੰਜੀ ਹੈ ਅਤੇ ਸੱਚ-ਖੰਡ ਦੇ ਵਰੋਸਾਏ ਲੋਕਾਂ ਦਾ ਆਸਰਾ ਹੈ। ਪਰਮਾਤਮਾ ਦੀ ਉਸਤਤਿ ਦਾ ਅਧਿਕਾਰੀ ਉਹ ਪਰਮਾਤਮਾ ਦਾ ਲਾਡਲਾ ਹੈ। ਉਸ ਦੇ ਨਾਮ ਦੇ ਸ਼ਬਦ ਜੋੜ ਦੇ 'ਅਲਫ' (ਉਰਦੂ ਵਰਣਮਾਲਾ ਦਾ ਪਹਿਲਾ ਅੱਖਰ) ਵਿਚ ਊਚ-ਨੀਚ ਸਭ ਦੇ ਗੁਣ ਅਤੇ ਮਹਾਨਤਾ ਸਮਾਈ ਹੋਈ ਹੈ। ਨੱਕੋਨੱਕ ਭਰੀ ਹੋਈ ਨੂਨ (ਉਰਦੂ ਦਾ ਅਨੁਨਾਸਕ ਅੱਖਰ) ਸਭ ਦੇ ਪ੍ਰਤੀ ਦਇਆ ਨਾਲ ਭਰਪੂਰ ਹੈ। 'ਗਾਫ਼' (ਉਰਦੂ ਦਾ 'ਗ' ਦੇ ਬਰਾਬਰ ਦਾ ਅੱਖਰ) ਸੰਸਾਰ -ਮਾਰਗ ਦਾ ਉਹ ਪਾਂਧੀ ਹੈ ਜਿਹੜਾ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿੰਦਾ ਹੈ ਅਤੇ ਆਖਰੀ ਅੱਖਰ 'ਦਾਲ' (ਉਰਦੂ ਦਾ 'ਦ' ਦੇ ਬਰਾਬਰ ਦਾ ਅੱਖਰ ) ਸਭ ਦੁੱਖਾਂ ਦਾ ਦਾਰੂ ਹੈ ਜੋ ਘਾਟੇ ਵਾਧੇ ਤੋਂ ਪਾਰ ਹੈ।

55. ਗੁਰੂ ਅੰਗਦ ਦੋ ਜਹਾਨ ਦਾ ਵਾਲੀ ਹੈ ਅਤੇ ਇਕ ਓਅੰਕਾਰ ਦਵਾਰਾ ਵਰੋਸਾਇਆ ਹੋਇਆ ਹੈ। ਉਹ ਪਾਪੀਆਂ ਲਈ ਵੀ ਮਿਹਰ ਦਾ ਭੰਡਾਰ ਹੈ।

56. ਦੋ ਜਹਾਨ ਕੀ, ਲੱਖਾਂ ਹੀ ਜਹਾਨ ਉਸ ਦੀਆਂ ਬਖ਼ਸ਼ਿਸ਼ਾਂ ਦੇ ਵਰੋਸਾਏ ਹੋਏ ਹਨ।

57. ਉਸ ਦਾ ਸਰੀਰ ਬਖ਼ਸ਼ਣਹਾਰ ਪਰਮਾਤਮਾ ਦੀਆਂ ਬਖ਼ਸ਼ਿਸ਼ਾਂ ਦਾ ਖ਼ਜ਼ਾਨਾ ਹੈ। ਉਹ ਪਰਮਾਤਮਾ ਦਾ ਰੂਪ ਹੈ ਅਤੇ ਉਸੇ ਵਿਚ ਲੀਨ ਰਹਿੰਦਾ ਹੈ।

58. ਉਹ ਹਮੇਸ਼ਾਂ ਜ਼ਾਹਰ ਵੀ ਹੈ ਅਤੇ ਛੁਪਿਆ ਵੀ। ਉਸ ਦੀ ਹੋਂਦ ਅੰਦਰ ਬਾਹਰ ਹਰ ਪਾਸੇ ਹੈ ਅਤੇ ਉਹ ਸਰਬ ਵਿਆਪਕ ਹੈ।

59. ਜੋ ਵਿਅਕਤੀ ਉਸ ਦੀ ਉਸਤਤਿ ਕਰਦਾ ਹੈ ਉਹ ਦਰਅਸਲ ਸੱਚੇ ਪਰਮਾਤਮਾ ਦੀ ਹੀ ਉਸਤਤ ਕਰਦਾ ਹੈ,

60. ਦੋਹਾਂ ਜਹਾਨਾਂ ਦੀ ਜੀਭ ਉਸ ਦੀ ਪੂਰੀ ਤਰ੍ਹਾਂ ਉਸਤਤਿ ਨਹੀਂ ਕਰ ਸਕਦੀ ਅਤੇ ਉਸ ਦੇ ਸਾਹਮਣੇ ਆਤਮਾ ਦਾ (ਵਿਸ਼ਾਲ) ਵਿਹੜਾ ਵੀ ਸੌੜਾ ਹੈ।

61. ਬਿਹਤਰ ਹੈ ਕਿ ਅਸੀਂ ਉਸ ਦੀ ਕਿਰਪਾ ਅਤੇ ਬਖ਼ਸ਼ਿਸ਼ਾਂ ਦਵਾਰਾ ਪਰਮਾਤਮਾ ਦਾ ਹੁਕਮ ਕਬੂਲ ਕਰੀਏ।
62. ਸਾਡਾ ਸੀਸ ਹਮੇਸ਼ਾਂ ਉਹਦੇ ਚਰਣਾਂ ਵਿਚ ਰਹੇ ਅਤੇ ਸਾਡਾ ਮਨ ਅਤੇ ਜੀਵਨ ਹਮੇਸ਼ਾਂ ਉਸ ਦੀ ਸੇਵਾ ਵਿਚ ਅਰਪਣ ਰਹੇ।

## ਦ ਬੁਕ ਆਫ਼ ਦ ਟੈੱਨ ਮਾਸਟਰਸ : ਪੂਰਨ ਸਿੰਘ

(ਗੁਰੂ) ਅੰਗਦ (ਦੇਵ ਜੀ) ਦੇ ਖੇਡ-ਸਾਥੀ ਛੋਟੇ ਛੋਟੇ ਬੱਚੇ ਸਨ। ਉਹ ਲੋਕਾਂ ਨੂੰ ਵਿਰਾਟ ਸੱਚ ਦੀ ਸਿੱਖਿਆ ਦੇਣ ਲਈ ਹਮੇਸ਼ਾ ਬਾਲ ਮਨ ਤੋਂ ਦ੍ਰਿਸ਼ਟਾਂਤ-ਕਹਾਣੀਆਂ ਤਿਆਰ ਕਰਦੇ ਸਨ।

ਉਹ ਕੁਸ਼ਤੀ ਵਿਚ ਬੜੀ ਰੁਚੀ ਲੈਂਦੇ ਸਨ ਅਤੇ ਮਰਦਾਨਗੀ ਭਰਪੂਰ ਖੇਡਾਂ ਦੇ ਸ਼ੌਕੀਨ ਸਨ। ਇਸ ਤੋਂ ਇਲਾਵਾ ਉਹ ਬੱਚਿਆਂ ਨੂੰ ਪੜ੍ਹਾ ਕੇ ਬਹੁਤ ਖ਼ੁਸ਼ ਹੁੰਦੇ ਸਨ। ਬੱਚਿਆਂ ਨੂੰ ਪੜ੍ਹਾਉਣ ਲਈ ਉਨ੍ਹਾਂ ਨੇ ਆਪਣੇ ਆਲੇ-ਦੁਆਲੇ ਇਕ ਸਕੂਲ ਹੀ ਸਥਾਪਤ ਕਰ ਲਿਆ ਸੀ ਅਤੇ ਪੁਰਾਣੇ ਅੱਖਰਾਂ ਨੂੰ ਸਰਲ ਬਣਾ ਕੇ 'ਗੁਰਮੁਖੀ' ਨਾਮ ਦੀ ਨਵੀਂ ਵਰਣਮਾਲਾ ਤਿਆਰ ਕੀਤੀ ਜਿਸਦਾ ਅਰਥ ਹੈ ਗੁਰੂ ਦੇ ਮੁੱਖ ਤੋਂ ਨਿਕਲੀ ਅਤੇ ਸਿੱਖੀ ਹੋਈ।

### ਸ਼ਮ੍ਹਾਂ ਤੇ ਪਰਵਾਨੇ

ਗੁਰੂ ਨਾਨਕ ਦਵਾਰਾ ਸਥਾਪਤ ਲੰਗਰ ਦੀ ਪ੍ਰਥਾ ਨੂੰ (ਗੁਰੂ) ਅੰਗਦ ਦਵਾਰਾ ਜਾਰੀ ਰੱਖਿਆ ਗਿਆ। ਕੁੱਲ ਲੋਕਾਈ ਨਵੇਂ ਗੁਰੂ ਕੋਲ ਆਉਂਦੀ, ਕੁਝ ਇਲਾਜ ਕਰਾਉਣ, ਕੁੱਝ ਅਸੀਸ ਲੈਣ ਅਤੇ ਕੁਝ ਲੋਕ ਸੇਵਾ ਦੀ ਦੀਖਿਆ ਲੈਣ ਆਉਂਦੇ। ਪਰ ਇਕ ਵਾਰ ਆ ਜਾਣ ਤੋਂ ਬਾਅਦ ਉਹ ਕਿਵੇਂ ਨਾ ਕਿਵੇਂ ਉੱਥੋਂ ਦੇ ਹੀ ਹੋ ਕੇ ਰਹਿ ਜਾਂਦੇ ਅਤੇ ਗੁਰੂ ਜੀ ਦੀ ਮਿਕਨਾਤੀਸੀ ਸ਼ਖ਼ਸੀਅਤ ਦੇ ਦੁਆਲੇ ਉਵੇਂ ਹੀ ਮੰਡਰਾਉਂਦੇ ਰਹਿੰਦੇ ਜਿਵੇਂ ਹਨੇਰੇ ਵਿਚ ਜਲ ਰਹੀ ਸ਼ਮ੍ਹਾਂ ਦੇ ਦੁਆਲੇ ਪਤੰਗੇ ਪਰਵਾਨੇ ਬਣ ਕੇ ਭੌਂਦੇ ਫਿਰਦੇ ਹਨ।

### (ਗੁਰੂ) ਅੰਗਦ (ਦੇਵ ਜੀ) ਦੀ ਸ਼ਕਤੀ

ਸਮਰੱਥ ਗੁਰੂ ਅੰਗਦ ਦੀ ਸ਼ਖਸੀਅਤ ਵਿੱਚੋਂ ਜੀਵਨ ਦੇ ਚੰਗਿਆੜੇ ਉੱਡ-ਉੱਡ ਪੈਂਦੇ ਅਤੇ ਲੋਕਾਈ ਦੀ ਆਤਮਾ ਉਨ੍ਹਾਂ ਤੋਂ ਜੋਤ ਹਾਸਲ ਕਰਕੇ ਨੂਰੋ-ਨੂਰ ਹੋ ਜਾਂਦੀ। ਉਹਨਾਂ ਦੀ ਹਜ਼ੂਰੀ ਵਿਚ ਪੁੱਜੀਆਂ ਮੁਰਦਾ ਹੋ ਚੁੱਕੀਆਂ ਆਤਮਾਵਾਂ ਦੇ ਮੁੜ ਸੁਰਜੀਤ ਹੋ ਜਾਣ ਨਾਲ ਉਹਨਾਂ (ਗੁਰੂ ਅੰਗਦ) ਦੀ ਰਚਨਾਤਮਕ ਸ਼ਕਤੀ ਪ੍ਰਗਟ ਹੋ ਜਾਂਦੀ ਸੀ। ਉਹ ਅਦਿੱਖ ਦੇ ਮੰਡਲ ਵਿਚ ਵਿਚਰਦੇ ਅਤੇ ਆਪੇ ਵਿਚ ਲੀਨ ਰਹਿਣ ਨਾਲੋਂ ਲੋਕਾਂ ਦੇ ਦਿਲਾਂ ਵਿਚ ਵਾਸ ਕਰਦੇ ਸਨ।

## (ਗੁਰੂ) ਅੰਗਦ (ਦੇਵ ਜੀ) ਅਤੇ ਸਮਰਾਟ ਹੁਮਾਯੂੰ

ਬਾਬਰ ਦੇ ਸਮੇਂ ਤੋਂ ਹੀ ਨਾਨਕ ਦੀ ਗੱਦੀ ਨਾਲ ਸ਼ਾਹੀ ਸਾਮਰਾਜ ਦਾ ਵਾਹ ਪੈਂਦਾ ਰਿਹਾ ਸੀ ਜੋ ਬਾਬਰ ਦੇ ਪੂਰੇ ਸ਼ਾਸਨ ਕਾਲ ਦੌਰਾਨ ਵਧ-ਘਟ ਰੂਪ ਵਿਚ ਜਾਰੀ ਰਿਹਾ। ਇਹ ਜੁੜਾਉ ਸੰਤ ਪੂਜਾ ਦੇ ਸੰਦਰਭ ਵਿਚ ਸੀ ਜੋ ਮੁਸਲਮ ਜਗਤ ਵਿਚ ਬੜੀ ਪ੍ਰਚੱਲਤ ਸੀ ਅਤੇ ਇਸ ਵਿਸ਼ਵਾਸ ਤੇ ਅਧਾਰਤ ਸੀ ਕਿ ਪੀਰ ਫਕੀਰ ਆਪਣੀਆਂ ਦੁਆਵਾਂ ਨਾਲ ਕਿਸੇ ਵੀ ਆਫ਼ਤ (ਕਰੋਪੀ) ਨੂੰ ਟਾਲ ਸਕਦੇ ਹਨ।

ਹੁਮਾਯੂੰ ਨੂੰ ਸ਼ੇਰਸ਼ਾਹ ਨੇ ਹਰਾ ਦਿੱਤਾ ਅਤੇ ਉਹ ਗੱਦੀ ਮੁੜ ਹਾਸਲ ਕਰਨ ਲਈ ਗੁਰੂ ਅੰਗਦ ਦੇਵ ਕੋਲ ਉਨ੍ਹਾਂ ਦੇ ਅਸ਼ੀਰਵਾਦ ਲੈਣ ਆਇਆ। ਪਰ ਗੁਰੂ ਜੀ ਉਸ ਨੂੰ ਨਾ ਮਿਲੇ ਕਿਉਂਕਿ ਉਹ ਬੱਚਿਆਂ ਨਾਲ ਖੇਡਣ ਵਿਚ ਮਸਤ ਸਨ। ਇਸ ਲਈ ਉਹਨਾਂ ਨੇ ਹੁਮਾਯੂੰ ਵੱਲ ਕੋਈ ਤਵੱਜੋ ਹੀ ਨਹੀਂ ਦਿੱਤੀ। ਹੁਮਾਯੂੰ ਨੂੰ ਇਸ 'ਗ਼ਰੀਬੜੇ' ਜਿਹੇ ਬੰਦੇ ਵੱਲੋਂ ਇਸ ਤਰ੍ਹਾਂ ਗੌਲਿਆ ਨਾ ਜਾਣਾ ਬੜਾ ਬੁਰਾ ਲਗਿਆ। ਉਸ ਦਾ ਹੱਥ ਤਲਵਾਰ ਦੇ ਮੁੱਠੇ ਉੱਪਰ ਚਲਾ ਗਿਆ। ਪਰ ਤਲਵਾਰ ਨੇ ਵੀ ਉਸਦੀ ਆਗਿਆ ਮੰਨਣੋਂ ਨਾਂਹ ਕਰ ਦਿੱਤੀ ਅਤੇ ਉਸ ਦੀ ਸੱਤਿਆ ਖਤਮ ਹੋ ਗਈ। ਇਸ ਤੇ ਗੁਰੂ ਅੰਗਦ ਨੇ ਮੁਸਕਰਾ ਕੇ ਉਸ ਵੱਲ ਦੇਖਿਆ ਅਤੇ ਕਿਹਾ, "ਸ਼ੇਰ ਸ਼ਾਹ ਤੋਂ ਕੁੱਟ ਖਾ ਕੇ ਹੁਣ ਤੂੰ ਆਪਣੀ ਤਲਵਾਰ ਨਾਲ ਇਸ ਫ਼ਕੀਰ ਨੂੰ ਮਾਰੇਂਗਾ। ਚੰਗਾ ਹੈ ਕਿ ਗੱਦੀ ਮੁੜ ਹਾਸਲ ਕਰਨ ਦੀ ਕੋਸ਼ਿਸ਼ ਕਰਨ ਦੀ ਬਜਾਇ ਤੂੰ ਆਪਣੇ ਵਤਨ ਵਾਪਸ ਚਲਿਆ ਜਾਵੇਂ।"

## ਅੰਗਦ ਦੇ ਤਿੰਨ ਮੰਦਰ

ਗੁਰੂ ਅੰਗਦ ਨੇ ਗੁਰੂ ਨਾਨਕ ਦੀਆਂ ਉਦਾਸੀਆਂ ਅਤੇ ਉਪਦੇਸ਼ਾਂ ਨੂੰ ਲਿਖਤੀ ਰੂਪ ਦੇ ਦਿੱਤਾ ਕਿਉਂਕਿ ਉਹ ਇਸ ਸਬੰਧ ਵਿਚ ਦੂਰੋਂ ਨੇੜਿਉਂ ਆਉਣ ਵਾਲੇ ਅਤੇ ਗੁਰੂ ਨਾਨਕ ਨੂੰ ਮਿਲ ਚੁਕੇ ਸ਼ਰਧਾਲੂਆਂ ਤੋਂ ਜਾਣਕਾਰੀ ਲੈਂਦੇ ਰਹਿੰਦੇ ਸਨ। ਇਸ ਤਰ੍ਹਾਂ ਇਹ ਉਨ੍ਹਾਂ ਵੱਲੋਂ ਲੋਕਾਂ ਨੂੰ ਪਹਿਲਾਂ ਉਪਹਾਰ ਸਾਹਿੱਤ ਦੇ ਰੂਪ ਵਿਚ ਸੀ। ਨਾਲ ਹੀ ਉਨ੍ਹਾਂ ਨੇ ਲੋਕਾਂ ਨੂੰ ਇਕ ਨਵੀਂ ਵਰਣਮਾਲਾ ਵੀ ਦਿੱਤੀ। ਲੰਗਰ ਅਸਥਾਨ ਅਤੇ ਗਾਇਨ ਅਸਥਾਨ ਤੋਂ ਇਲਾਵਾ ਉਹਨਾਂ ਨੇ ਆਪਣੇ ਪੈਰੋਕਾਰਾਂ ਨੂੰ ਧਰਮਸਾਲ ਰੂਪ ਅਧਿਆਪਨ ਅਸਥਾਨ ਵੀ ਦਿੱਤਾ।



## ਅਧਿਆਇ - ਛੇਵਾਂ

# ਸ਼ਖਸੀਅਤ ਅਤੇ ਪ੍ਰਾਪਤੀਆਂ

ਪਰਮਾਤਮਾ ਨੇ ਗੁਰੂ ਨਾਨਕ ਨੂੰ ਧਰਤੀ ਤੇ ਭੇਜਿਆ ਅਤੇ ਉਹਨਾਂ ਦਾ ਜਨਮ ਅਤੇ ਜੀਵਨ, ਬਹੁਤ ਹੀ ਅਦਭੁੱਤ, ਮਹਾਨ ਅਤੇ ਚਮਤਕਾਰੀ ਘਟਨਾ ਸਾਬਤ ਹੋਏ। ਉਹਨਾਂ ਦੇ ਤੂਫਾਨੀ, ਪ੍ਰਚੰਡ ਅਤੇ ਸਪਸ਼ਟ ਵਿਚਾਰਾਂ ਨੇ ਮਨੁੱਖਤਾ ਨੂੰ ਬਹੁਤ ਪ੍ਰਭਾਵਤ ਕੀਤਾ। ਖਾਸ ਤੌਰ ਤੇ ਹਿੰਦੁਸਤਾਨ ਦੇ ਆਮ ਤੇ ਵਿਸ਼ਿਸ਼ਟ ਵਰਗ ਨੇ ਨਾ ਸਿਰਫ਼ ਉਨ੍ਹਾਂ ਨੂੰ ਗੁਰੂ ਦੇ ਤੌਰ ਤੇ ਸਵੀਕਾਰ ਕੀਤਾ ਸਗੋਂ ਉਨ੍ਹਾਂ ਦੇ ਸਵੈਮਾਨ ਪੂਰਨ ਅਧਿਆਤਮਿਕਤਾ ਦੇ ਵਿਚਾਰਾਂ ਰਾਹੀਂ ਲੋਕ ਇਹ ਸੋਚਣ ਲਈ ਮਜਬੂਰ ਹੋ ਗਏ ਕਿ ਆਖ਼ਰ ਉਹ ਕਿਸ ਕਿਸਮ ਦਾ ਜੀਵਨ ਜੀ ਰਹੇ ਹਨ। ਮਨੁੱਖਤਾ ਦੀ ਤੀਜੇ ਅਤੇ ਚੌਥੇ ਦਰਜੇ ਵਿਚ ਸ਼੍ਰੇਣੀ ਵੰਡ ਮਨੁੱਖ ਪ੍ਰਤੀ ਜ਼ਾਲਮਾਨਾ ਰਵੱਈਏ ਦੀ ਸਿਖਰ ਸੀ ਅਤੇ ਹਕੀਕਤਨ ਇਹ ਵੈਦਿਕ ਵਿਚਾਰਧਾਰਾ ਦੇ ਵੀ ਖ਼ਿਲਾਫ਼ ਸੀ ਜਦੋਂ ਕਿ ਇਸ ਕਿਸਮ ਦੇ ਦ੍ਰਿਸ਼ਟੀਕੋਣ ਅਤੇ ਅਤਿਆਚਾਰ ਦੇ ਸਮਰਥਨ ਲਈ ਵੇਦਾਂ ਦਾ ਹੀ ਹਵਾਲਾ ਦਿੱਤਾ ਜਾਂਦਾ ਸੀ। ਗੁਰੂ ਨਾਨਕ ਨੇ ਪਾਖੰਡਵਾਦ, ਨਾ-ਬਰਾਬਰੀ ਅਤੇ ਫਜ਼ੂਲ ਦੇ ਕਰਮਕਾਂਡਾਂ ਵਿਰੁੱਧ ਲੜਾਈ ਵਿੱਢਣ ਦੀ ਤਕੜਾਈ ਦਿਖਾਈ। ਆਪਣੀ ਜਾਤ ਅਤੇ ਪਰਿਵਾਰ ਦੀ ਪਰਵਾਹ ਕੀਤੇ ਬਗ਼ੈਰ ਉਨ੍ਹਾਂ ਨੇ ਉਮਰ ਭਰ ਅਖੌਤੀ ਨੀਵੀਆਂ ਜਾਤਾਂ ਅਤੇ ਦਲਿਤਾਂ ਦੇ ਹੱਕ ਵਿਚ ਸ਼ੁਰੂ ਕੀਤੇ ਧਰਮ-ਯੁੱਧ ਨੂੰ ਜਾਰੀ ਰੱਖਿਆ। ਉਨ੍ਹਾਂ ਨੇ ਸੱਚ ਦਾ ਇਕ ਨਵਾਂ ਫਲਸਫ਼ਾ ਦਿੱਤਾ ਜੋ ਰੂਹਾਨੀ ਅਤੇ ਸੰਸਾਰਕ ਸਰੋਕਾਰਾਂ ਦੀ ਇਕ ਨਵੀਂ ਵਿਚਾਰਧਾਰਾ ਸੀ। ਨਾਲ ਹੀ ਉਨ੍ਹਾਂ ਨੇ ਵਾਦ ਵਿਵਾਦ ਅਤੇ ਸ਼ਾਸਤ੍ਰਾਰਥ ਦੀ ਬਜਾਇ ਸੰਵਾਦ ਦਾ ਮਾਡਲ ਦਿੱਤਾ ਕਿਉਂਕਿ ਸ਼ਾਸਤ੍ਰਾਰਥ ਵਿਚ ਹਉਮੈਂ ਨੂੰ ਪੱਠੇ ਪਾਉਣ ਵਾਲੀ ਜਿੱਤ ਹੀ ਅਸਲੀ ਮਕਸਦ ਹੁੰਦੀ ਸੀ। ਇਕ ਪੜ੍ਹੇ ਲਿਖੇ ਵਿਅਕਤੀ ਅਤੇ ਜ਼ਿੰਦਗੀ ਦੇ ਅਧਿਆਤਮਿਕ ਅਤੇ ਸੰਸਾਰਕ ਸਰੋਕਾਰਾਂ ਨੂੰ ਬਰਾਬਰੀ ਦੇ ਧਰਾਤਲ ਤੇ ਰੱਖਣ ਵਾਲੇ ਚਿੰਤਕ ਦੇ ਨਾਤੇ, ਗੁਰੂ ਨਾਨਕ ਭਾਰਤ ਦੇ ਸਮਾਜੀ-ਧਾਰਮਿਕ ਸਦਾਚਾਰ ਦੇ ਇਤਿਹਾਸ ਵਿਚ ਪਹਿਲੇ ਗੁਰੂ ਵਿਅਕਤੀ ਸਨ ਜਿਨ੍ਹਾਂ ਨੇ ਆਪਣੇ ਸ਼ਬਦਾਂ ਵਿਚ 'ਹਿੰਦੁਸਤਾਨ' ਸ਼ਬਦ ਦਾ ਪ੍ਰਯੋਗ ਕੀਤਾ। ਇਸੇ ਲਈ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇ ਵਿਚਾਰ ਮੂਲੋਂ ਨਵੇਂ ਸਨ ਜਿਹੜੇ ਨਾ ਤਾਂ ਸੰਤ ਪਰੰਪਰਾ ਦਾ ਅਨੁਸਰਣ ਹਨ ਅਤੇ ਨਾ ਹੀ ਕਿਸੇ ਹੋਰ ਵਿਚਾਰਧਾਰਾ ਦੀ

ਪੈਦਾਇਸ਼ ਹਨ। ਬੇਸ਼ੱਕ ਗੁਰੂ ਨਾਨਕ ਦੀ ਸ਼ਬਦਾਵਲੀ ਅਤੇ ਵਿਚਾਰਧਾਰਾਈ ਸਾਂਚਾ ਉਹੋ ਹੈ ਪਰ ਇਹਨਾਂ ਦੀ ਨਵੇਂ ਢੰਗ ਨਾਲ ਪੇਸ਼ਕਾਰੀ ਅਤੇ ਜ਼ਿੰਦਗੀ ਦਾ ਵਿਹਾਰਕ ਫਲਸਫ਼ਾ ਭਾਰਤੀ ਦਰਸ਼ਨ ਪ੍ਰਤੀ ਉਨ੍ਹਾਂ ਦਾ ਉੱਘਾ ਯੋਗਦਾਨ ਹੈ। ਪ੍ਰੋ. ਨਿਹਾਰੰਜਨ ਰੇਅ ਕਬੀਰ ਅਤੇ ਸੰਤ ਪਰੰਪਰਾ ਦੇ ਨਾਨਕ ਬਾਣੀ ਪ੍ਰਤੀ ਯੋਗਦਾਨ ਦੀ ਬਾਰੀਕੀ ਨਾਲ ਚਰਚਾ ਕਰਦੇ ਹਨ। ਉਹ ਕਹਿੰਦੇ ਹਨ, "ਸਿੱਖ ਧਰਮ (ਗੁਰੂ ਨਾਨਕ ਦੇਵ) ਸਿਰਫ਼ ਕਬੀਰਵਾਦ ਹੀ ਨਹੀਂ ਹੈ, ਨਾ ਹੀ ਇਹ ਸੰਤ ਪਰੰਪਰਾ ਦੀ ਨਿਰੰਤਰਤਾ ਦਾ ਸੂਚਕ ਰੂਪ ਹੈ। ਗੁਰੂ ਨਾਨਕ ਨੇ ਦੋਵਾਂ ਨੂੰ ਸਵੀਕਾਰ ਕੀਤਾ ਪਰ ਉਹਨਾਂ ਨੂੰ ਇਸ ਤਰ੍ਹਾਂ ਸੰਗਠਤ ਕੀਤਾ ਅਤੇ ਅਜਿਹਾ ਸਮਾਜਕ ਉਦੇਸ਼ ਪ੍ਰਦਾਨ ਕੀਤਾ ਤਾਂ ਕਿ ਇਕ ਬਾਕਾਇਦਗੀ ਭਰਪੂਰ ਬ੍ਰਹਮ ਵਿਗਿਆਨ ਹੋਂਦ ਵਿਚ ਆ ਸਕੇ। ਗੁਰੂ ਜੀ ਨੇ ਇਕ ਧਾਰਮਿਕ ਅਤੇ ਅਧਿਆਤਮਕ ਅਨੁਸ਼ਾਸਨ ਦੀ ਰੂਪ-ਰੇਖਾ ਨਿਸਚਿਤ ਕੀਤੀ ਅਤੇ ਕਦਮ-ਦਰ-ਕਦਮ ਇਕ ਅਜਿਹੀ ਪ੍ਰਕਿਰਿਆ ਸ਼ੁਰੂ ਕੀਤੀ ਜਿਸ ਦਾ ਅੰਤਮ ਲਕਸ਼ ਪਰਮ ਸਤਿ ਅਰਥਾਤ ਪਰਮਾਤਮਾ ਨਾਲ ਏਕਾਕਾਰ ਦੇ ਅਕਥ ਅਧਿਆਤਮਿਕ ਅਨੁਭਵ ਨਾਲ ਇਕਮਿਕ ਹੋਣਾ ਹੈ। ਇਸ ਪ੍ਰਕਿਰਿਆ ਵਿਚ ਜੋ ਪਰਗਟ ਹੋਇਆ ਉਹ ਕੁੱਝ ਵੱਖਰੇ ਹੀ ਰੂਪ ਵਿਚ ਸਾਹਮਣੇ ਆਇਆ ਜੋ ਕਬੀਰਵਾਦ ਅਤੇ ਸੰਤ ਪਰੰਪਰਾ ਤੋਂ ਬਿਲਕੁਲ ਅਲੱਗ ਸੀ; ਜਿਸ ਦੀ ਆਪਣੀ ਹੀ ਇਕ ਵੱਖਰੀ ਪਛਾਣ ਸੀ। ਇਸ ਪਛਾਣ ਦਾ ਕਬੀਰਵਾਦ ਨਾਲ ਕੋਈ ਸਬੰਧ ਨਹੀਂ ਸੀ ਜਿਹੜਾ ਕਿ ਸੰਤ ਪਰੰਪਰਾ ਦਾ ਹੀ ਇਕ ਹਿੱਸਾ ਬਣ ਕੇ ਰਹਿ ਗਿਆ ਜੋ ਸ਼ਾਇਦ ਇਹ ਇਸ ਪਰੰਪਰਾ ਦਾ ਸਰਬੋਤਮ ਹਿੱਸਾ ਸੀ। ਸੰਤ ਪਰੰਪਰਾ ਤੋਂ ਬਿਲਕੁਲ ਅਲੱਗ ਉਭਰੀ ਇਸੇ ਨਿਵੇਕਲੀ ਪਛਾਣ ਨੂੰ ਸਿੱਖ ਧਰਮ ਦੇ ਨਾਂ ਨਾਲ ਜਾਣਿਆ ਗਿਆ ਹੈ।"

ਸਿੱਖ ਧਰਮ ਨੇ ਆਉਣ ਵਾਲੇ ਸਮਿਆਂ ਵਿਚ ਭਾਰਤੀ ਉਪ-ਮਹਾਂਦੀਪ ਉੱਪਰ ਨਵਾਂ ਪ੍ਰਭਾਵ ਪਾਉਣਾ ਸੀ ਕਿਉਂਕਿ ਇਹ ਇਕ ਨਵਾਂ ਧਰਮ ਸੀ ਜਿਸ ਵਿਚ ਸ਼ਬਦ-ਗੁਰੂ ਦਾ ਦਰਸ਼ਨ, ਦੂਸਰਿਆਂ ਲਈ ਕੁਰਬਾਨੀ ਦਾ ਫਲਸਫ਼ਾ ਅਤੇ ਬ੍ਰਹਿਮੰਡੀ ਚੇਤਨਾ ਤੇ ਬਰਾਬਰੀ ਦੀ ਇਕ ਬਿਲਕੁਲ ਨਵੀਂ ਫ਼ਿਲਾਸਫ਼ੀ ਸੀ। ਇਸ ਨਵੇਂ ਫ਼ਲਸਫ਼ੇ ਨੂੰ ਸਹੀ ਪ੍ਰਸੰਗ ਵਿਚ ਸਮਝਾਉਣ ਲਈ ਬੜੀ ਨਿਸ਼ਠਾਪੂਰਨ ਅਤੇ ਮਜ਼ਬੂਤ ਸ਼ਖਸੀਅਤ ਦੀ ਲੋੜ ਸੀ ਜਿਹੜੀ ਗੁਰੂ ਜੀ ਦਵਾਰਾ ਮਨੁੱਖਤਾ ਦੇ ਭਲੇ ਲਈ ਬਣਾਈਆਂ ਰੂਹਾਨੀ ਅਤੇ ਸਦਾਚਾਰਕ ਸੰਸਥਾਵਾਂ ਦਾ ਵਿਕਾਸ ਕਰ ਸਕੇ। ਇਸ ਕਿਸਮ ਦਾ ਜਜ਼ਬਾ ਭਾਈ ਲਹਿਣਾ ਵਿਚ ਸੀ ਜੋ ਆਪਣੀ ਲਗਨ, ਸ਼ਰਧਾ ਅਤੇ ਫਰਮਾਂਬਰਦਾਰੀ ਕਾਰਨ ਗੁਰੂ ਦਾ ਅੰਗ ਭਾਵ ਅੰਗਦ ਬਣਿਆ ਅਤੇ ਜਿਸ ਨੇ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦਾ ਬਾਖ਼ੂਬੀ ਪ੍ਰਸਾਰ ਕੀਤਾ। ਧਾਰਮਿਕ ਇਤਿਹਾਸ ਵਿਚ ਸ਼ਾਇਦ ਉਹ ਪਹਿਲਾ ਸ਼ਰਧਾਲੂ ਸੀ ਜਿਸ ਨੂੰ ਗੁਰੂ ਨੇ ਆਪਣੇ ਜਿਊਂਦੇ ਜੀ ਗੁਰਿਆਈ ਬਖ਼ਸ਼ੀ। ਪਰ ਗੁਰੂ ਅੰਗਦ ਨੂੰ ਕਈ ਪ੍ਰੀਖਿਆਵਾਂ ਚੋਂ ਗੁਜ਼ਰਨਾ ਪਿਆ। ਗੁਰੂ ਦੇ ਤੌਰ ਤੇ ਅੰਗਦ ਦੀ ਨਾਮਜ਼ਦਗੀ ਤੇ

ਲੋਕਾਂ ਦੇ ਪ੍ਰਤੀਕਰਮ ਦਾ ਜ਼ਿਕਰ ਸੱਤਾ ਤੇ ਬਲਵੰਡ 'ਰਾਮਕਲੀ ਕੀ ਵਾਰ' ਵਿਚ ਲਿਖਦੇ ਹਨ ਕਿ ਆਪਣੇ ਪੁੱਤਰਾਂ ਨੂੰ ਛੱਡ ਕੇ ਇਕ ਚੇਲੇ ਨੂੰ ਤਰਜੀਹ ਦੇਣ ਵਾਲੇ ਅਮਲ ਤੇ ਲੋਕ ਹੈਰਾਨ ਹੋ ਗਏ ਕਿ ਗੁਰੂ ਨੇ ਇਹ ਪੁੱਠੀ ਗੰਗਾ ਕਿਵੇਂ ਵਹਾ ਦਿੱਤੀ। ਗੁਰੂ ਨਾਨਕ ਜੋ ਆਪ ਦੁਨੀਆਂ ਦੇ ਮਹਾਨ ਅਧਿਆਤਮਕ ਰਹਿਬਰ ਸਨ ਨੇ ਉੱਚੇ ਸੁਰ ਵਿਚ ਐਲਾਨ ਕੀਤਾ- "ਉਸ (ਗੁਰੂ ਅੰਗਦ) ਨੇ ਗਿਆਨ ਦੇ ਪਰਬਤ ਨੂੰ ਮਧਾਣੀ ਬਣਾ ਕੇ ਅਤੇ ਦੁਨੀਆਵੀ ਖ਼ਾਹਸ਼ਾਂ ਰੂਪੀ ਵਾਸੁਕੀਨਾਗ ਨੂੰ ਰੱਸੀ ਬਣਾ ਕੇ ਪਵਿੱਤਰ ਸ਼ਬਦ ਨੂੰ ਰਿੜਕ ਕੇ (ਸਿਆਣਪ ਦੇ) ਚੌਦਾਂ ਰਤਨ ਕੱਢੇ ਹਨ ਅਤੇ ਜਗ ਨੂੰ ਰੁਸ਼ਨਾਇਆ ਹੈ।" ਇਸ ਤੋਂ ਇਲਾਵਾ, ਗੁਰੂ ਜੀ ਨੇ ਲਹਿਣੇ ਦੇ ਸਿਰ ਉੱਪਰ ਗੁਰਿਆਈ ਦਾ ਛਤਰ ਝੁਲਾਉਣ ਲਈ ਪਹਿਲਾਂ ਲਹਿਣੇ ਦੇ ਤਨ ਮਨ ਭਾਵ ਵਜੂਦ ਰੂਪੀ ਭਾਂਡੇ ਨੂੰ ਚੰਗੀ ਤਰ੍ਹਾਂ ਠਕੋਰਿਆ, ਜਾਂਚਿਆ, ਉਲਟ-ਪਲਟ ਕੇ ਦੇਖਿਆ ਤਾਂ ਕਿ ਇਸ ਦੀ ਪਕਿਆਈ ਬਾਰੇ ਯਕੀਨ ਹੋ ਸਕੇ। ਹੁਣ ਇਹ ਗੱਲ ਜੱਗ ਜ਼ਾਹਰ ਸੀ ਅਤੇ ਲੋਕ ਸਮਝ ਗਏ ਸਨ ਕਿ ਲਹਿਣੇ ਨੂੰ ਗੁਰਿਆਈ ਦੇਣ ਤੋਂ ਪਹਿਲਾਂ ਉਸ ਨੂੰ ਚੰਗੀ ਤਰ੍ਹਾਂ ਜਾਂਚ ਪਰਖ ਲਿਆ ਗਿਆ ਸੀ ਅਤੇ ਅਨੁਸ਼ਾਸਨ ਦੀ ਕੁਠਾਲੀ ਵਿਚ ਪਾ ਕੇ ਉਸ ਨੂੰ ਸ਼ੁੱਧ ਕੁੰਦਨ ਬਣਾ ਲਿਆ ਗਿਆ ਸੀ।

ਗੁਰੂ ਅੰਗਦ ਦੇਵ ਜੀ ਦੀ ਸ਼ਖਸੀਅਤ ਦੇ ਗੁਣਾਂ ਦਾ ਜ਼ਿਕਰ ਕਰਦਿਆਂ ਭਾਈ ਗੁਰਦਾਸ ਆਪਣੀਆਂ ਵਾਰਾਂ (24.6) ਵਿਚ ਕਹਿੰਦੇ ਹਨ ਕਿ ਅਸਚਰਜ ਨੂੰ ਅਸਚਰਜ ਮਿਲਿਆ ਅਤੇ ਵਿਸਮਾਦੀ ਹੋ ਵਿਸਮਾਦ (ਗੁਰੂ ਨਾਨਕ) ਵਿਚ ਰੰਗਿਆ ਗਿਆ। ਭਾਈ ਗੁਰਦਾਸ ਭਲੀ-ਭਾਂਤ ਸਮਝਦੇ ਹਨ ਕਿ ਵਿਸਮਾਦ ਗੁਰੂ ਨਾਨਕ ਦੀ ਸੁਪ੍ਰਸਿੱਧ ਰਚਨਾ 'ਜਪੁਜੀ ਸਾਹਿਬ' ਵਿਚ ਦਿੱਤੇ ਫਲਸਫ਼ੇ ਦਾ ਕੁੰਜੀਵਤ ਸ਼ਬਦ ਹੈ। ਇਸ ਦਾਰਸ਼ਨਿਕ ਰਚਨਾ ਦੇ 35ਵੇਂ ਪਦੇ ਵਿਚ ਗੁਰੂ ਨਾਨਕ ਵਿਸਮਾਦ ਨੂੰ ਅਸਲੀ ਗਿਆਨ ਦਾ ਅਸਲੀ ਸੋਮਾ ਦੱਸਦੇ ਹਨ। ਸ੍ਰਿਸ਼ਟੀ ਦੀ ਵਿਰਾਟਤਾ ਅਤੇ ਵਿਵਿਧਤਾ ਨੂੰ ਪ੍ਰੀਭਾਸ਼ਿਤ ਕਰਦਿਆਂ ਗੁਰੂ ਜੀ ਵਿਸਮਾਦ ਨੂੰ ਅਬੋਧ ਬੱਚੇ ਦੇ ਮਨ ਵਿਚ ਉਗਮੇ ਉਸ ਅਸਚਰਜ ਭਾਵ ਦੇ ਰੂਪ ਵਿਚ ਦੇਖਦੇ ਹਨ ਜਿਹੜਾ ਆਪਣੇ ਇਰਦ-ਗਿਰਦ ਵਿਸ਼ਾਲ ਦੁਨੀਆਂ ਨੂੰ ਦੇਖ ਕੇ ਬਾਲ-ਮਨ ਵਿਚ ਉੱਭਰਦਾ ਹੈ। ਅਜਿਹੀ ਸਥਿਤੀ ਨੂੰ ਪ੍ਰਾਪਤ ਹੋ ਕੇ ਮਨੁੱਖ ਸੱਚਾ ਜਗਿਆਸੂ (ਸਿੱਖਣ ਦਾ ਚਾਹਵਾਨ) ਸਿੱਖ ਬਣ ਜਾਂਦਾ ਹੈ ਅਤੇ ਉਸ ਦੀ ਹਉਮੈਂ ਮਾਰੀ ਜਾਂਦੀ ਹੈ ਜਿਸ ਨੂੰ ਗੁਰੂ ਅੰਗਦ ਦੇਵ ਨੇ 'ਦੀਰਘ ਰੋਗ' ਦੱਸਦਿਆਂ ਇਸ ਤਣਾਉ ਦੇ ਸੋਮੇ ਤੋਂ ਬਚਣ ਦੀ ਹਦਾਇਤ ਕੀਤੀ ਹੈ। ਭਾਈ ਗੁਰਦਾਸ ਬੜੇ ਖ਼ੂਬਸੂਰਤ ਸ਼ਬਦਾਂ ਵਿਚ ਕਹਿੰਦੇ ਹਨ ਕਿ ਦੋਵੇਂ ਵਿਸਮਾਦੀ ਜੋਤਾਂ (ਗੁਰੂ ਨਾਨਕ ਅਤੇ ਗੁਰੂ ਅੰਗਦ) ਇਕ ਦੂਸਰੇ ਵਿਚ ਸਮਾ ਕੇ ਇਕ ਜੋਤ ਹੋ ਗਈਆਂ। ਗੁਰੂ ਅੰਗਦ ਦੀ ਜੋਤ ਗੁਰੂ ਨਾਨਕ ਵਿਚ ਸਮਾ ਗਈ। ਗੁਰਮਤਿ ਦਾ ਖਿੜਾਉ ਹਾਸਲ ਹੋਇਆ, ਹਉਮੈਂ-ਮੁਖੀ ਮੰਦ-ਭਾਵਨਾ ਸੜ ਕੇ ਖ਼ਤਮ ਹੋ ਗਈ। ਸਾਧ ਸੰਗਤ ਦੇ ਸ਼ਾਹ ਰਾਹ 'ਤੇ

ਚਲਦਿਆਂ ਸੱਚ (ਗੁਰੂ ਅੰਗਦ) ਸੱਚ (ਗੁਰੂ ਨਾਨਕ) ਵਿਚ ਸਮਾ ਗਿਆ। ਸਚਮੁਚ ਲਹਿਣਾ ਬਾਬੇ ਨਾਨਕ ਦੇ ਘਰ ਦਾ ਚਿਰਾਗ਼ ਹੋ ਗਿਆ। ਇਕ ਹੋਰ ਥਾਂ ਭਾਈ ਗੁਰਦਾਸ ਲਹਿਣੇ ਨੂੰ ਬਾਬੇ ਨਾਨਕ ਦਾ ਕਾਬਲ ਪੁੱਤਰ ਦੱਸਦੇ ਹਨ। ਜਿਵੇਂ ਕਿ ਅਸੀਂ ਪਹਿਲਾਂ ਹੀ ਪੜ੍ਹ ਚੁੱਕੇ ਹਾਂ, ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਜੋ ਕੁਝ ਵੀ ਕਰਨ ਲਈ ਕਿਹਾ, ਉਹ ਜਾਂ ਤਾਂ ਟਾਲ ਗਏ ਅਤੇ ਜਾਂ ਫਿਰ ਉਹਨਾਂ ਨੇ ਕੋਰਾ ਜਵਾਬ ਹੀ ਦੇ ਦਿੱਤਾ। ਬਲਵੰਡ ਸਾਫ਼ਗੋਈ ਨਾਲ 'ਰਾਮਕਲੀ ਕੀ ਵਾਰ' ਵਿਚ ਦੱਸਦਾ ਹੈ ਕਿ ਗੁਰੂ ਜੀ ਦੇ ਪੁੱਤਰਾਂ ਨੇ ਆਪਣੇ ਪਿਤਾ ਦੇ ਹੁਕਮ ਦੀ ਪਾਲਣਾ ਨਹੀਂ ਕੀਤੀ ਅਤੇ ਇਸ ਤਰ੍ਹਾਂ ਸਤਿਗੁਰਾਂ ਤੋਂ ਮੂੰਹ ਫੇਰ ਲਿਆ। ਉਹਨਾਂ ਦੇ ਮਨਾਂ ਵਿਚ ਪਹਿਲਾਂ ਤੋਂ ਹੀ ਖੋਟ ਸੀ ਅਤੇ ਇਹੋ ਕਾਰਣ ਹੈ ਕਿ ਉਹਨਾਂ ਨੇ ਹੁਕਮ ਅਦੂਲੀ ਕੀਤੀ ਅਤੇ ਆਪਣੇ ਸਿਰਾਂ ਤੇ ਹਉਮੈਂ ਦੀ ਪੰਡ ਚੁੱਕੀ ਇੱਧਰ-ਉੱਧਰ ਭਟਕਦੇ ਰਹੇ। ਦੂਜੇ ਪਾਸੇ ਜਿਵੇਂ ਭਾਈ ਗੁਰਦਾਸ ਆਪਣੀਆਂ 'ਵਾਰਾਂ' (24.7) ਵਿਚ ਕਹਿੰਦੇ ਹਨ, ਗੁਰੂ ਅੰਗਦ ਸੱਚ, ਸੰਤੋਖ, ਦਇਆ, ਧਰਮ, ਸਵੱਛ-ਦਿਲੀ ਅਤੇ ਵਿਚਾਰ-ਬੋਧ ਦਾ ਪੱਲਾ ਫੜ ਕੇ ਅਤੇ ਲੋਭ, ਮੋਹ ਅਤੇ ਹੰਕਾਰ ਨੂੰ ਤਿਆਗ ਕੇ ਬਾਬੇ (ਨਾਨਕ) ਦੇ ਪਰਿਵਾਰ ਦੇ ਲਾਡਲੇ ਪੁੱਤਰ ਬਣ ਗਏ। ਉਸੇ ਵਾਰ ਦੀ ਅਗਲੀ ਪਉੜੀ ਵਿਚ ਭਾਈ ਗੁਰਦਾਂਸ ਗੁਰੂ ਨਾਨਕ ਅਤੇ ਗੁਰੂ ਅੰਗਦ ਦੋਵਾਂ ਲਈ ਹੀਰੇ ਦਾ ਰੂਪਕ ਪ੍ਰਯੋਗ ਕਰਦੇ ਹਨ। ਇਹ ਪ੍ਰਤੀਕ ਬਹੁਤ ਹੀ ਢੁੱਕਵਾਂ ਹੈ ਕਿਉਂਕਿ ਗੁਰੂ ਨਾਨਕ ਸਾਰੀ ਉਮਰ ਹੀਰੇ ਦੀ ਚੱਟਾਨ ਵਾਂਗ ਆਪਣੇ ਅਕੀਦਿਆਂ ਤੇ ਅਡੋਲ ਰਹੇ ਅਤੇ ਉਹਨਾਂ ਨੂੰ ਘਰ ਪਰਿਵਾਰ ਦਾ ਮੋਹ, ਅਖਉਤੀ ਉੱਚ-ਜਾਤਾਂ ਦਾ ਵਿਰੋਧ ਅਤੇ ਢਲਦੀ ਉਮਰ ਵਰਗੀਆਂ ਗੱਲਾਂ ਕਦੇ ਵੀ ਆਪਣੇ ਮਾਰਗ ਤੋਂ ਹਿਲਾ ਜਾਂ ਥਿੜਕਾ ਨਹੀਂ ਸਕੀਆਂ। ਇਹੋ ਗੁਣ ਉਨ੍ਹਾਂ ਨੇ ਭਾਈ ਲਹਿਣਾ ਵਿਚ ਵੇਖਿਆ ਅਤੇ ਉਸ ਨੂੰ ਆਪਣਾ ਅੰਗ ਬਣਾ ਲਿਆ ਜਿਥੋਂ ਫਿਰ ਗੁਰੂ ਅੰਗਦ ਦੇ ਨਾਂ ਹੇਠ ਅੰਮ੍ਰਿਤਫਲ ਦਾ ਬਿਰਖ ਵਧਿਆ ਫੁੱਲਿਆ। ਇਕ ਹੀਰੇ ਨੇ ਦੂਸਰੇ ਹੀਰੇ ਨੂੰ ਤਰਾਸ਼ ਕੇ ਇਸ ਕਾਬਲ ਬਣਾ ਦਿੱਤਾ ਕਿ ਉਹ ਰੱਬੀ ਨੂਰ ਨੂੰ ਚਹੁੰ ਪਾਸੀਂ ਖਿਲਾਰ ਸਕੇ ਅਤੇ ਦੋਵੇਂ (ਹੀਰੇ) ਮਿਲ ਕੇ ਇਕ ਹੋ ਗਏ। ਗੁਰੂ ਅੰਗਦ ਇੰਨੇ ਪ੍ਰਬੀਨ ਹੋ ਗਏ ਕਿ ਉਹ ਗੁਰੂ ਅਮਰਦਾਸ ਦੇ ਰੂਪ ਵਿਚ ਇਕ ਹੋਰ ਗੁਰੂ ਪੈਦਾ ਕਰ ਸਕੇ।

ਗੁਰੂ ਨਾਨਕ ਨੇ ਦਾਸਤਾ ਹੰਢਾ ਰਹੇ ਲੋਕਾਂ ਦੇ ਜੀਵਨ ਦੇ ਅੰਤਰ ਵਿਰੋਧਾਂ ਨੂੰ ਖ਼ੂਬ ਉਜਾਗਰ ਕੀਤਾ। ਪਹਿਲਾਂ ਲੋਕ ਪਠਾਣਾਂ ਅਤੇ ਫੇਰ ਮੁਗ਼ਲਾਂ ਦੇ ਗ਼ੁਲਾਮ ਬਣੇ ਰਹੇ। 'ਆਸਾ ਦੀ ਵਾਰ' ਵਿਚ ਉਹਨਾਂ ਨੇ ਮੁਗ਼ਲ ਦਰਬਾਰ ਵਿਚ ਅਹੁਦੇ ਮਾਣ ਰਹੇ ਹਿੰਦੂਆਂ ਦੀ ਦੋਗਲੀ ਜ਼ਿੰਦਗੀ ਤੇ ਉਂਗਲ ਧਰੀ ਜਿਹੜੇ ਦਰਬਾਰ ਵਿਚ ਮੁਸਲਿਮ ਆਚਾਰ-ਵਿਹਾਰ ਅਤੇ ਸੱਭਿਆਚਾਰ ਦੇ ਧਾਰਣੀ ਬਣ ਚੁੱਕੇ ਸਨ। ਗੁਰੂ ਜੀ ਸਪਸ਼ਟ ਕਹਿੰਦੇ ਹਨ ਕਿ ਬਾਹਰੀ ਤੌਰ ਤੇ ਮੁਸਲਮਾਨਾਂ ਦੇ ਧਾਰਮਿਕ ਗਰੰਥਾਂ ਦਾ ਪਾਠ ਕਰਦੇ

ਪਰ ਆਪਣੇ ਘਰਾਂ ਅੰਦਰ ਉਹ ਮੂਰਤੀ ਪੂਜਾ ਕਰਦੇ ਸਨ।

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥ (ਪੰਨਾ 471)

ਇੰਨਾ ਹੀ ਨਹੀਂ ਖੱਤਰੀਆਂ ਨੇ ਵੀ ਆਪਣੀ ਮਾਤ-ਭੂਮੀ ਦੀ ਰਖਵਾਲੀ ਕਰਨ ਦੇ ਆਪਣੇ ਫਰਜ਼ ਨੂੰ ਤਿਲਾਂਜਲੀ ਦੇ ਦਿੱਤੀ ਸੀ; ਆਪਣੇ ਆਕਾਵਾਂ ਦੀ ਖ਼ੁਸ਼ਨੂਦੀ ਹਾਸਲ ਕਰਨ ਲਈ ਉਹਨਾਂ ਨੇ ਆਪਣੀ ਭਾਸ਼ਾ ਵੀ ਤਿਆਗ ਦਿੱਤੀ ਸੀ। ਸਿੱਟੇ ਵਜੋਂ ਉਹਨਾਂ ਦਾ ਆਪਣਾ ਸੱਭਿਆਚਾਰ ਵੀ ਜਾਂਦਾ ਰਿਹਾ। ਸਿਤਮ ਜ਼ਰੀਫ਼ੀ ਇਹ ਹੈ ਕਿ ਹਿੰਦੂ, ਮੁਸਲਮਾਨਾਂ ਨੂੰ ਮਲੇਛ ਕਹਿੰਦੇ ਸਨ ਪਰ ਗ਼ੈਰਤਮੰਦੀ ਦੀ ਅਣਹੋਂਦ ਕਾਰਨ ਉਹਨਾਂ ਨੇ ਹੁਣ ਆਪਣੀ ਮਾਤ-ਭਾਸ਼ਾ ਨਾਲੋਂ ਫਾਰਸੀ ਨੂੰ ਤਰਜੀਹ ਦਿੱਤੀ ਹੋਈ ਸੀ।

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ। (ਪੰਨਾ663)

ਰਾਗ ਬਸੰਤ ਵਿਚ ਗੁਰੂ ਨਾਨਕ ਮੱਧਕਾਲੀਨ ਭਾਰਤ ਦੇ ਲੋਕਾਂ ਦੇ ਆਚਾਰ-ਵਿਹਾਰ ਨੂੰ ਪੇਸ਼ ਕਰਦੇ ਹਨ। ਉਹ ਕਹਿੰਦੇ ਹਨ ਕਿ ਆਦਿ ਪਰਮ ਸੱਤਾ ਨੂੰ ਹੁਣ ਅੱਲਾਹ ਕਰਕੇ ਜਾਣਿਆ ਜਾਂਦਾ ਹੈ ਅਤੇ ਇਹ ਦੌਰ ਮੁਸਲਮਾਨ ਸ਼ੇਖ਼ਾਂ ਦਾ ਹੈ। ਪ੍ਰਚੱਲਤ ਹਾਲਾਤ ਅਜਿਹੇ ਹਨ ਕਿ ਹਿੰਦੂਆਂ ਦੇ ਦੇਵੀ ਦੇਵਤਿਆਂ ਅਤੇ ਮੰਦਰਾਂ ਉੱਪਰ ਕਰ (ਟੈਕਸ) ਲਗਾਏ ਜਾਂਦੇ ਹਨ। ਨ੍ਹਾਉਣ ਧੋਣ ਹੁਣ ਮੁਸਲਿਮ ਢੰਗ ਦਾ ਹੋ ਗਿਆ ਹੈ ਅਤੇ ਪ੍ਰਾਰਥਨਾ ਨੂੰ ਨਮਾਜ਼ ਕਿਹਾ ਜਾਣ ਲੱਗਾ ਹੈ। ਭਗਵਾਨ ਵੀ ਹੁਣ ਨੀਲੀ ਪੁਸ਼ਾਕ ਵਿਚ ਦਿਖਾਈ ਦਿੰਦੇ ਹਨ। ਹਰੇਕ ਘਰ ਵਿਚ ਹਰ ਜੀਅ ਮੀਆਂ ਦੇ ਸੰਬੋਧਨ ਨਾਲ ਬੁਲਾਇਆ ਜਾਂਦਾ ਹੈ। ਹੇ (ਭਾਰਤਵਾਸੀ) ਮਾਨਵ! ਇੱਥੇ ਹੀ ਬੱਸ ਨਹੀਂ ਤੂੰ ਤਾਂ ਹੁਣ ਅਰਬੀ, ਫਾਰਸੀ ਵਰਗੀਆਂ ਅਜੀਬੋ ਗ਼ਰੀਬ ਵਿਦੇਸ਼ੀ ਭਾਸ਼ਾਵਾਂ ਨੂੰ ਅਪਣਾ ਲਿਆ ਹੈ -

ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥
ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥
ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥
ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ (ਪੰਨਾ 1191)

ਆਪਣੀ ਬਾਣੀ ਰਾਹੀਂ ਗੁਰੂ ਨਾਨਕ ਨੇ ਭਾਰਤੀ ਲੋਕਾਂ-ਆਮ ਅਤੇ ਖ਼ਾਸ ਦੋਵਾਂ ਨੂੰ ਆਪਣੀ ਭਾਸ਼ਾ ਅਤੇ ਸੱਭਿਆਚਾਰ ਦੀ ਰਾਖੀ ਕਰਨ ਦਾ ਪੁਰਜ਼ੋਰ ਸੱਦਾ ਦਿੱਤਾ। ਆਪਣੇ ਸ਼ਬਦਾਂ ਲਈ ਉਨ੍ਹਾਂ ਨੇ ਪੰਜਾਬੀ ਨੂੰ ਚੁਣਿਆ ਜਿਹੜੀ ਉਹਨੀਂ ਦਿਨੀਂ ਗੁਰਮੁਖੀ ਨਾਲ ਮਿਲਦੀ-ਜੁਲਦੀ ਮਹਾਜਨੀ ਲਿਪੀ ਵਿਚ ਲਿਖੀ ਜਾਂਦੀ ਸੀ

ਅਤੇ ਇਸ ਵਿਚ ਚੋਖੇ ਸੁਧਾਰ ਦੀ ਜ਼ਰੂਰਤ ਸੀ। ਗੁਰੂ ਨਾਨਕ ਦੇ ਕਾਫ਼ੀ ਕਰੀਬ ਹੋਣ ਕਾਰਨ ਗੁਰੂ ਅੰਗਦ ਦੇਵ ਨੇ ਪੰਜਾਬੀ ਭਾਸ਼ਾ ਦੀ ਲਿਪੀ ਉੱਪਰ ਕੰਮ ਕਰਨ ਦਾ ਬੀੜਾ ਉਠਾਇਆ ਅਤੇ ਜਿਵੇਂ ਕਿ ਅਸੀਂ ਦੇਖਿਆ ਹੀ ਹੈ ਉਹ ਖਡੂਰ ਸਾਹਿਬ ਵਿਖੇ ਨਿਤਨੇਮ ਦੇ ਤੌਰ ਤੇ ਹੀ ਬੱਚਿਆਂ ਨੂੰ ਪੰਜਾਬੀ ਪੜ੍ਹਾਉਂਦੇ ਸਨ ਅਤੇ ਭਾਸ਼ਾ ਦੀ ਮੌਜੂਦਾ ਲਿਪੀ ਵਿਚ ਸੁਧਾਰ ਵੀ ਕਰਦੇ ਸਨ। ਪੰਜਾਬੀ ਯੂਨੀਵਰਸਿਟੀ ਦੇ ਉੱਘੇ ਭਾਸ਼ਾ-ਵਿਗਿਆਨੀ ਵਿਦਵਾਨ ਪ੍ਰੋ. ਐਸ. ਐਸ. ਜੋਸ਼ੀ ਨੇ ਆਪਣੇ ਤਾਜ਼ਾ ਤਰੀਨ ਲੇਖ 'ਗੁਰੂ ਅੰਗਦ ਦੇਵ ਅਤੇ ਗੁਰਮੁਖੀ ਲਿਪੀ' ਵਿਚ ਨਾ ਸਿਰਫ਼ ਗੁਰੂ ਅੰਗਦ ਦੇਵ ਦੇ ਗੁਰਮੁਖੀ ਲਿੱਪੀ ਦੇ ਵਿਕਾਸ ਪ੍ਰਤੀ ਵਿਸ਼ੇਸ਼ ਯੋਗਦਾਨ ਦੀ ਪੁਸ਼ਟੀ ਕੀਤੀ ਹੈ ਬਲਕਿ ਉਹ ਤਾਂ ਇੱਥੋਂ ਤੱਕ ਕਹਿੰਦੇ ਹਨ ਕਿ ਆਪਣੇ ਯੋਗਦਾਨ ਰਾਹੀਂ ਉਨ੍ਹਾਂ ਨੇ ਗੁਰਮੁਖੀ ਨੂੰ ਹੈਬ੍ਰਿਊ ਦੇਵਨਾਗਰੀ ਅਤੇ ਅਰਬੀ ਦੇ ਬਰਾਬਰ ਲਿਆ ਖੜ੍ਹਾ ਕੀਤਾ। ਕਿਉਂਕਿ ਇਹ ਪਾਠਕਾਂ ਲਈ ਇਕ ਸੂਚਨਾਵਰਧਕ ਅਤੇਦਿਲਚਸਪ ਪੜ੍ਹਨ-ਸਮੱਗਰੀ ਹੈ ਇਸ ਲਈ ਅਸੀਂ ਪ੍ਰੋ. ਜੋਸ਼ੀ ਦੇ ਲੇਖ ਵਿੱਚੋਂ ਕੁਝ ਅੰਸ਼ ਪਾਠਕਾਂ ਦੀ ਨਜ਼ਰ ਕਰ ਰਹੇ ਹਾਂ -

"ਇਹ ਸਚਾਈ ਹੈ ਕਿ ਗੁਰਮੁਖੀ ਦਾ ਪ੍ਰਚਲਿਤ ਆਧੁਨਿਕ ਰੂਪ ਗੁਰੂ ਅੰਗਦ ਦੇਵ ਦੀ ਦੇਣ ਹੈ। ਇਹ ਠੀਕ ਹੈ ਕਿ ਇਸ ਲਿਪੀ ਦੇ ਕਈ ਰੂਪ ਗੁਰੂ ਨਾਨਕ ਦੇਵ ਤੋਂ ਪਹਿਲਾਂ ਹੀ ਖ਼ਾਸ ਸ਼ਕਲ ਅਖ਼ਤਿਆਰ ਕਰ ਚੁੱਕੇ ਸਨ ਪਰ ਇਹਨਾਂ ਨੂੰ ਵਿਗਿਆਨਕ ਰੂਪ ਵਿਚ ਪੇਸ਼ ਕਰਨ ਦਾ ਕਾਰਜ ਗੁਰੂ ਅੰਗਦ ਦਵਾਰਾ ਹੀ ਨੇਪਰੇ ਚਾੜ੍ਹਿਆ ਗਿਆ ਸੀ। ਆਸਾ ਰਾਗ ਦੀਆਂ ਦੋ ਪੱਟੀਆਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ ਗਿਆ ਹੈ। ਪਹਿਲੀ ਗੁਰੂ ਨਾਨਕ ਦੇਵ ਨਾਲ ਸਬੰਧਤ ਹੈ ਜਦੋਂ ਕਿ ਦੂਸਰੀ ਗੁਰੂ ਅਮਰਦਾਸ ਨਾਲ। ਪੱਟੀ ਪੰਜਾਬੀ ਕਾਵਿ ਦੀ ਇਕ ਖ਼ਾਸ ਵੰਨਗੀ ਹੈ। ਸਾਹਿੱਤ ਵਿਚ ਪੱਟੀ ਉਸ ਰਚਨਾ ਨੂੰ ਕਿਹਾ ਜਾਂਦਾ ਸੀ ਜਿਸ ਵਿਚ ਵਰਣ-ਵਿੱਦਿਆ ਦੀ ਕਾਵਿਕ ਵਿਆਖਿਆ ਨੂੰ ਵਰਣਮਾਲਾਈ ਕ੍ਰਮ ਅਤੇ ਤੁਕਾਂਤ ਵਿਚ ਪੇਸ਼ ਕੀਤਾ ਗਿਆ ਹੋਵੇ। ਗੁਰੂ ਨਾਨਕ ਸਾਹਿਬ ਦੀ ਪੱਟੀ ਕਿਸੇ ਆਦਿ ਗੁਰਮੁਖੀ ਲਿੱਪੀ ਤੇ ਆਧਾਰਤ ਹੈ ਜਿਸ ਦੇ 35 ਅੱਖਰ ਸਨ। 'ੜ' ਵੀ ਇਸ ਵਿਚ ਸ਼ਾਮਲ ਹੈ। ਇਸ ਦਾ ਵਰਣਮਾਲਾਈ ਕ੍ਰਮ ਅੱਜ ਦੀ ਵਰਣ-ਵਿੱਦਿਆ ਦੇ ਕ੍ਰਮ ਨਾਲੋਂ ਥੋੜ੍ਹਾ ਹਟਵਾਂ ਹੈ। ਇਸ ਵਿਚ ਵੀ ਉਸੇ ਢੰਗ ਦੇ ਉਚਾਰਣ ਢੰਗ ਹਨ ਜਿਵੇਂ ਤਾਲਵੀ ਯਾਨੀ ਤਾਲੂਏ ਨਾਲ ਸੰਬੰਧਤ, ਜੀਭ ਮੋੜਵੇਂ, ਦੰਤੀ ਅਤੇ ਬੁੱਲ੍ਹ-ਪ੍ਰਯੋਗੀ ਅਤੇ ਗੁਰਮੁਖੀ ਲਿੱਪੀ ਵਾਂਗ ਹੀ ਯ, ਰ, ਲ, ਵ ਅਤੇ ੜ ਅੱਖਰ ਹਨ। ਅਲਪ-ਤਾਲਵੀ ਲੜੀ ਵਿਚ ਚਾਰ ਅੱਖਰ ਗੁਰਮੁਖੀ ਨਾਲ ਮਿਲਦੇ-ਜੁਲਦੇ ਹਨ ਪਰ 'ਙ' ਨਹੀਂ ਮਿਲਦਾ। 'ਸ', 'ੲ', 'ੳ' ਅਤੇ 'ਙ' ਸ਼ੁਰੂ ਵਿਚ ਰੱਖੇ ਗਏ ਹਨ ਅਤੇ 'ਹ' ਤੇ 'ਅ' ਅਖ਼ੀਰ ਵਿੱਚ। ਇੰਜ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਸ ਪੱਟੀ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ, ਗੁਰਮੁਖੀ ਦਾ ਅਜੋਕਾ ਕ੍ਰਮ ਹਾਲੇ ਨਿਸਚਿਤ

ਨਹੀਂ ਸੀ ਹੋਇਆ ਪਰ ਅੱਖਰਾਂ ਦੀ ਗਿਣਤੀ (35) ਅਤੇ ਉਹਨਾਂ ਦਾ ਉਚਾਰਣ ਜ਼ਰੂਰ ਨਿਸਚਿਤ ਹੋ ਗਿਆ ਸੀ। ਇਸ ਬਾਣੀ ਦੀਆਂ 35 ਪਉੜੀਆਂ ਦਵਾਰਾ ਉਸਤਤ ਗਾਇਨ ਰਾਹੀਂ ਪ੍ਰਭੂ ਨਾਲ ਮਿਲਾਪ ਉੱਪਰ ਜ਼ੋਰ ਦਿੱਤਾ ਗਿਆ। ਇਸ ਦੇ ਨਾਲ ਹੀ ਗੁਰੂ ਨਾਨਕ ਦੇਵ ਜੀ ਦੇ ਫ਼ਲਸਫ਼ਾਨਾ ਅਤੇ ਧਾਰਮਿਕ ਸਿੱਧਾਂਤਾਂ ਦਾ ਭਾਵ ਪੂਰਨ ਪ੍ਰਗਟਾਉ ਵੀ ਹੋਇਆ ਹੈ।

ਉਪਰੋਕਤ ਦੇ ਆਧਾਰ ਤੇ ਅਸੀਂ ਕਹਿ ਸਕਦੇ ਹਾਂ ਗੁਰਮੁਖੀ ਲਿਪੀ ਦੇ 35 ਅੱਖਰਾਂ ਅਤੇ ਉਹਨਾਂ ਦਾ ਉਚਾਰਨ ਗੁਰੂ ਨਾਨਕ ਦੇਵ ਤੋਂ ਕਾਫ਼ੀ ਪਹਿਲਾਂ ਨਿਸਚਿਤ ਹੋ ਗਿਆ ਸੀ। ਮੌਜੂਦਾ ਕ੍ਰਮਾਂਕ ਗੁਰੂ ਅੰਗਦ ਦੇਵ ਦਵਾਰਾ ਦਿੱਤਾ ਗਿਆ ਹੈ। ਇੱਥੇ ਅਸੀਂ ਇਸ ਦੇ ਵਿਗਿਆਨਕ ਪਿਛੋਕੜ ਬਾਰੇ ਗੱਲ ਕਰਨੀ ਚਾਹਾਂਗੇ। ਅਜੋਕੀ ਗੁਰਮੁਖੀ ਲਿਪੀ 'ੳ' ਤੋਂ ਸ਼ੁਰੂ ਹੁੰਦੀ ਹੈ, ਨਾ ਕਿ ਪਰੰਪਰਕ ਤੌਰ ਤੇ 'ਅ' ਤੋਂ। ਇਹੋ ਇਸ ਦੀ ਵਿਸ਼ੇਸ਼ਤਾ ਅਤੇ ਵਿਲੱਖਣਤਾ ਹੈ।

ਭਾਰਤ ਵਿਚ ਪ੍ਰਚੱਲਤ ਵਰਣ-ਵਿਦਿਆਵਾਂ ਵੀ ਅਤੇ ਦੁਨੀਆਂ ਭਰ ਦੀਆਂ ਮਸ਼ਹੂਰ ਵਰਣ-ਵਿੱਦਿਆਵਾਂ ਵੀ 'ਅ' ਤੋਂ ਹੀ ਸ਼ੁਰੂ ਹੁੰਦੀਆਂ ਹਨ। ਦੇਵਨਾਗਰੀ ਵਿਚ ਵਰਣਮਾਲਾ ਦਾ ਕ੍ਰਮ ਅ, ੲ, ੳ (अ, इ, उ) ਹੈ। ਸਮਝਿਆ ਜਾਂਦਾ ਹੈ ਕਿ 'ਅ' ਦਾ ਉਚਾਰਣ ਸਥਲ ਗਲਾ, 'ੲ' ਦਾ ਤਾਲੂਆ ਹੈ ਅਤੇ 'ੳ' ਦਾ ਬੁੱਲ੍ਹ ਹਨ। ਪਰ ਆਧੁਨਿਕ ਵਿਗਿਆਨਕ ਖੋਜ ਇਸ ਮਤ ਨਾਲ ਸਹਿਮਤ ਨਹੀਂ। ਸੂਰ ਕੱਢਣ ਲਈ ਉਚਾਰਣ ਨਾਲੋਂ ਤਰੀਕਾ ਜ਼ਿਆਦਾ ਮਹੱਤਵਪੂਰਨ ਹੈ। 'ੳ' ਸੂਰ ਦਾ ਉਚਾਰਣ ਜੀਭ ਦੇ ਪਿਛਲੇ ਹਿੱਸੇ ਨੂੰ ਜ਼ਰਾ ਉੱਪਰ ਉਠਾ ਕੇ ਅਤੇ ਨਾਲ ਹੀ ਬੁੱਲ੍ਹਾਂ ਨੂੰ ਗੋਲਾਈ ਦੇ ਕੇ ਕੀਤਾ ਜਾਂਦਾ ਹੈ। 'ਅ' ਦੇ ਉਚਾਰਣ ਸਮੇਂ ਵਾਯੂ-ਪ੍ਰਵਾਹ ਨੂੰ ਰੋਕਣ ਲਈ ਜੀਭ ਦਾ ਮੱਧ ਭਾਗ ਉੱਪਰ ਚੁੱਕਣਾ ਪੈਂਦਾ ਹੈ। 'ੲ' ਦੇ ਉਚਾਰਣ ਲਈ ਜੀਭ ਦਾ ਅਗਲਾ ਹਿੱਸਾ ਉੱਪਰ ਨੂੰ ਉੱਠਦਾ ਹੈ। ਇਸ ਤਰ੍ਹਾਂ ੳ, ਅ, ੲ ਦੇ ਉਚਾਰਣ ਦਾ ਕ੍ਰਮ ਪਿਛਾਂਹ ਤੋਂ ਅਗਾਂਹ ਵੱਲ ਨੂੰ ਹੈ। ਇੱਥੇ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਇਸ ਤੋਂ ਅਗਲੇ 'ਰੋਕ-ਵਿਅੰਜਨਾਂ' ਦਾ ਕ੍ਰਮ ਵੀ ਉਹੋ ਹੀ ਹੈ। ਗਲੇ ਦੀਆਂ ਧੁਨੀਆਂ ਉਦੋਂ ਪੈਦਾ ਹੁੰਦੀਆਂ ਹਨ ਜਦੋਂ ਜੀਭ ਦਾ ਪਿਛਲਾ ਹਿੱਸਾ ਨਰਮ ਤਾਲੂਏ ਨੂੰ ਛੋਂਹਦਾ ਹੈ। ਤਾਲੂਆ-ਧੁਨੀਆਂ ਲਈ ਉਚਾਰਣ ਸਥਲ ਸਖ਼ਤ ਤਾਲੂਆ ਹੈ। ਜੀਭ-ਮੋੜਵੇਂ ਸੂਰਾਂ ਦਾ ਉਚਾਰਣ ਉਦੋਂ ਹੁੰਦਾ ਹੈ ਜਦੋਂ ਜੀਭ ਦਾ ਸਾਹਮਣੇ ਵਾਲਾ ਹਿੱਸਾ ਸਖ਼ਤ ਤਾਲਵੀ ਖੇਤਰ ਨਾਲ ਛੋਂਹਦਾ ਹੈ। ਦੰਤੀ ਧੁਨੀਆਂ ਪੈਦਾ ਹੋਣ ਵੇਲੇ ਜੀਭ ਦਾ ਮੂਹਰਲਾ ਹਿੱਸਾ ਦੰਦਾਂ ਨੂੰ ਛੂੰਹਦਾ ਹੈ। ਬੁੱਲ੍ਹ-ਪ੍ਰਯੋਗੀ ਧੁਨੀਆਂ ਦੇ ਉਚਾਰਣ ਵਿਚ ਜੀਭ ਦੀ ਕੋਈ ਭੂਮਿਕਾ ਨਹੀਂ ਹੁੰਦੀ ਬਲਕਿ ਬੁੱਲ੍ਹ ਹੀ ਇਕ ਦੂਜੇ ਦੇ ਸੰਪਰਕ ਵਿਚ ਆਉਂਦੇ ਹਨ।

ਪਹਿਲੀ ਪੰਕਤੀ ਵਿਚ 'ਸ' ਤੇ 'ਹ' ੳ, ਅ, ੲ ਤੋਂ ਬਾਅਦ ਰੱਖੇ ਗਏ ਹਨ। ਇਹ ਦੋਵੇਂ ਧੁਨੀਆਂ ਰਗੜ-ਧੁਨੀਆਂ ਦੀ ਨੁਮਾਇੰਦਗੀ ਕਰਦੀਆਂ ਹਨ। ਸੁਰਾਂ ਵਾਗੂੰ ਇਹ ਵੀ ਅਣ-ਉੱਚਰਿਤ ਧੁਨੀਆਂ ਹਨ। ਇਹਨਾਂ ਦੋਵਾਂ ਨੂੰ ੳ, ਅ, ੲ ਦੇ ਨਾਲ ਰੱਖਣਾ ਵਿਗਿਆਨਕ ਸੋਚ ਦਾ ਵਧੀਆ ਸਬੂਤ ਹੈ। ਯ, ਰ, ਲ, ਵ, ਤੇ ੜ ਆਖਰੀ ਪੰਕਤੀ ਵਿਚ ਹਨ। 'ੜ' ਗੁਰਮੁਖੀ ਲਿਪੀ ਦੀ ਇਕ ਵਿਲੱਖਣ ਵਿਸ਼ੇਸ਼ਤਾ ਹੈ। ਦੇਵਨਾਗਰੀ, ਸ਼ਾਰਦਾ, ਟਾਕਰੀ, ਸਿੱਧ ਮਾਤ੍ਰਿਕਾ ਆਦਿ ਕਿਸੇ ਵੀ ਲਿਪੀ ਵਿਚ ਇਸ ਧੁਨੀ ਦਾ ਕੋਈ ਉਚਾਰਨ ਅੱਖਰ ਨਹੀਂ ਮਿਲਦਾ। 'ੜ' ਪੰਜਾਬੀ ਉਚਾਰਣ ਦੇ ਪ੍ਰਗਟਾਵੇ ਦਾ ਇਕ ਸਫ਼ਲ ਸਬੂਤ ਹੈ ਅਤੇ ਇਸ ਤੋਂ ਆਧੁਨਿਕ ਗੁਰਮੁਖੀ ਪ੍ਰਣਾਲੀ ਦੇ ਨਿਰਮਾਤਾ ਦੀ ਵਿਗਿਆਨਕ ਸੂਝ-ਸਮਝ ਦੀ ਝਲਕ ਮਿਲਦੀ ਹੈ।

ਧੁਨੀ ਵਿਗਿਆਨ ਦੇ ਖੇਤਰ ਵਿਚ ਹੋਈ ਤਾਜ਼ਾ ਤਰੀਨ ਖੋਜ ਨੂੰ ਦੇਖਦਿਆਂ ਗੁਰਮੁਖੀ ਅੱਖਰਾਂ ਦਾ ਵਰਤਮਾਨ ਅਤੇ ਆਧੁਨਿਕ ਅੱਖਰ ਕ੍ਰਮ ਗੁਰੂ ਸਾਹਿਬਾਨ ਵਲੋਂ ਅਜੋਕੇ ਖੋਜੀਆਂ ਲਈ ਇਕ ਸਾਰਥਕ ਅਤੇ ਸ਼ੁਭ ਸੰਕੇਤ ਸੀ। ਗੁਰੂ ਅੰਗਦ ਦੇਵ ਦੀ ਹੋਰ ਵਧੇਰੇ ਮਹੱਤਵਪੂਰਣ ਦੇਣ ਗੁਰਮੁਖੀ ਲਿੱਪੀ ਨੂੰ ਗੁਰਬਾਣੀ ਅਤੇ ਗੁਰਮਤਿ ਸਾਹਿੱਤ ਦਾ ਸਰਬੋਤਮ ਮਾਧਿਅਮ ਬਣਾਉਣਾ ਹੈ। ਉਨ੍ਹਾਂ ਨੇ ਉਹਨਾਂ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਣ ਲਈ ਇਕ ਕਾਇਦਾ ਤਿਆਰ ਕੀਤਾ ਜਿਹਨਾਂ ਨੂੰ ਪੜ੍ਹਾ ਕੇ ਉਹ ਖ਼ੁਦ ਬਹੁਤ ਖੁਸ਼ ਹੁੰਦੇ ਸਨ। ਉਹਨਾਂ ਨੇ ਲੇਖਕਾਂ ਅਤੇ ਕਾਤਬਾਂ ਨੂੰ ਪੰਜਾਬੀ ਭਾਸ਼ਾ ਵਿਚ ਸਾਹਿੱਤ ਰਚਣ ਲਈ ਗੁਰਮੁਖੀ ਅਪਣਾਉਣ ਲਈ ਉਤਸ਼ਾਹਤ ਕੀਤਾ। ਗੁਰਬਾਣੀ, ਗੁਰਮਤਿ ਸਾਹਿੱਤ ਅਤੇ ਪੰਜਾਬੀ ਭਾਸ਼ਾ ਲਈ ਗੁਰਮੁਖੀ ਦੇ ਅਜੋਕੇ ਰੂਪ ਦੀ ਵਰਤੋਂ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਇਤਿਹਾਸ ਵਿਚ ਇਕ ਅਜਿਹੀ ਪ੍ਰਾਪਤੀ ਹੈ ਜਿਸ ਉੱਪਰ ਅਸੀਂ ਫ਼ਖ਼ਰ ਮਹਿਸੂਸ ਕਰ ਸਕਦੇ ਹਾਂ। ਇਹ ਗੁਰੂ ਅੰਗਦ ਦੇਵ ਦੀ ਦੂਰਦਰਸ਼ਿਤਾ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਦਾ ਹੀ ਨਤੀਜਾ ਹੈ। ਗੁਰੂ ਜੀ ਨੇ ਪਵਿੱਤਰ ਗੁਰਬਾਣੀ ਲਿਖਣ ਦਾ ਮਾਧਿਅਮ ਬਣਾ ਕੇ ਗੁਰਮੁਖੀ ਨੂੰ ਹੈਬ੍ਰਿਊ, ਅਰਬੀ ਅਤੇ ਦੇਵਨਾਗਰੀ ਦੇ ਮੁਕਾਬਲੇ ਖੜ੍ਹਾ ਕਰ ਦਿੱਤਾ ਹੈ। ਇਸ ਤਰ੍ਹਾਂ ਸ਼ਰਧਾਲੂਆਂ ਨੇ ਤਾਂ ਇਹ ਸਮਝ ਕੇ ਆਪਣੀ ਕ੍ਰਿਤਗਤਾ ਦਾ ਇਜ਼ਹਾਰ ਕੀਤਾ ਹੈ ਕਿ ਗੁਰਮੁਖੀ ਨੂੰ ਪੈਦਾ ਹੀ ਗੁਰੂ ਅੰਗਦ ਦੇਵ ਜੀ ਨੇ ਕੀਤਾ ਸੀ ਅਤੇ ਪੰਜਾਬੀ ਵਰਗੀ ਇਕ ਖੇਤਰੀ ਭਾਸ਼ਾ ਨੂੰ ਉਸ ਸਮੇਂ ਦੀਆਂ 'ਦਰਸ਼ਨ' ਦੀਆਂ ਭਾਸ਼ਾਵਾਂ ਹੈਬ੍ਰਿਊ, ਲੈਟਿਨ, ਅਰਬੀ, ਫਾਰਸੀ ਅਤੇ ਸੰਸਕ੍ਰਿਤ ਆਦਿ ਦੇ ਬਰਾਬਰ ਲਿਆ ਖੜ੍ਹਾ ਕੀਤਾ। ਗੁਰਮੁਖੀ ਨੂੰ ਅਲੋਪ ਹੋ ਜਾਣ ਦੇ ਨੇੜਲੇ ਮੁਕਾਮ ਤੋਂ ਚੁੱਕ ਕੇ ਮੁੜ-ਸਥਾਪਤ ਕਰਕੇ ਗੁਰੂ ਜੀ ਨੇ ਅਜਿਹਾ ਮਹੱਤਵਪੂਰਨ ਕਾਰਜ ਕੀਤਾ ਜਿਸ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ ਥੋੜ੍ਹੀ ਹੈ।

ਭੱਟਾਂ ਦੇ ਸਵੱਯਾਂ ਵਿਚ ਗੁਰੂ ਨਾਨਕ ਨੂੰ ਅਕਸਰ ਰਾਜਯੋਗੀ ਕਿਹਾ ਗਿਆ ਹੈ ਅਤੇ ਉਹ ਗੁਰੂ ਜੀ ਦੀ ਤੁਲਨਾ ਪੁਰਾਤਨ ਨਾਇਕਾਂ ਨਾਲ ਕਰਦੇ ਹਨ। ਗੁਰੂ

ਅੰਗਦ ਦੇਵ ਦੀਆਂ ਨੇਕੀਆਂ ਨੂੰ ਸਾਰੇ ਦੀਪਾਂ ਵਿਚ ਪ੍ਰਸਾਰਤ ਕਰਨ ਦੀ ਲੋਚਾ ਰੱਖਣ ਵਾਲਾ ਕਲਸਹਾਰ ਗੁਰੂ ਜੀ ਦੀ ਰਾਜਾ ਜਨਕ ਨਾਲ ਤੁਲਨਾ ਕਰਦਾ ਹੈ ਅਤੇ ਉਨ੍ਹਾਂ ਦੀ ਵੈਰਾਗ ਬਿਰਤੀ ਨੂੰ ਉਹ ਕੰਵਲ-ਫੁੱਲ ਦੀ ਨਿਰਲੇਪਤਾ ਕਹਿ ਕੇ ਵਡਿਆਉਂਦਾ ਹੈ। ਉਹ ਅੱਗੇ ਕਹਿੰਦਾ ਹੈ ਕਿ ਗੁਰੂ ਅੰਗਦ ਨੇ ਨਿਰਮਾਣਤਾ ਦਾ ਕਵਚ ਪਹਿਨ ਕੇ ਮਾਯਾ (ਝੂਠ) ਦੇ ਪਰਦੇ ਨੂੰ ਲੀਰੋ ਲੀਰ ਕਰ ਦਿੱਤਾ ਹੈ।

ਸਵੱਯੇ ਮਹਲਾ ਦੂਜੇ ਦੇ ਪੰਜਵੇਂ ਪਦੇ ਵਿਚ ਕਲਸਹਾਰ ਜਿੱਥੇ ਗੁਰੂ ਅੰਗਦ ਦੇਵ ਦੀ ਸ਼ਖਸੀਅਤ ਦੇ ਕਈ ਗੁਣਾਂ ਦੀ ਗੱਲ ਕਰਦਾ ਹੈ ਉੱਥੇ ਗੁਰੂ ਜੀ ਬਾਰੇ ਇਕ ਹੋਰ ਸ਼ਰਧਾ ਭਰੀ ਗੱਲ ਕਰਦਾ ਹੋਇਆ ਕਹਿੰਦਾ ਹੈ : ਹੇ ਅੰਗਦ ! ਤੇਰੀ ਦ੍ਰਿਸ਼ਟੀ (ਅਗਿਆਨ ਦੇ) ਹਨੇਰੇ ਨੂੰ ਦੂਰ ਕਰਨ ਵਾਲੀ ਅਤੇ ਪਾਪਾਂ 'ਤੇ ਬੁਰਾਈਆਂ ਦਾ ਨਾਸ ਕਰਨ ਵਾਲੀ ਹੈ। ਗੁਰੂ ਅੰਗਦ ਲੋਭ ਅਤੇ ਮੋਹ ਦਾ ਦਮਨ ਕਰਨ ਵਾਲੇ ਅਤੇ ਭਗਤ-ਵਤਸਲ ਹਨ। ਅਧਿਆਤਮਿਕ ਅਨੰਦ ਨਾਲ ਭਰਿਆ ਉਨ੍ਹਾਂ ਦਾ ਸ਼ਬਦ ਅੰਮ੍ਰਿਤ ਵਰਖਾ ਦੀ ਕੁਦਰਤੀ ਕਲਾ ਹੈ। ਹੇਕਲਸਹਾਰ! ਫੇਰੂ ਦੇ ਸ਼ੇਰ ਵਰਗੇ ਪੁੱਤਰ, ਨਾਨਕ ਦਾ ਅੰਗ ਲਹਿਣਾ ਬਤੌਰ ਅੰਗਦ ਰਾਜਯੋਗ ਦਾ ਅਭਿਆਸੀ ਹੈ।

ਕਲਸਹਾਰ ਦਵਾਰਾ ਰਾਜਯੋਗ ਦਾ ਹਵਾਲਾ ਬਹੁਤ ਢੁੱਕਵਾਂ ਹੈ ਕਿਉਂਕਿ ਅਸੀਂ ਵੇਖਿਆ ਹੈ ਕਿ ਆਪਣੀ ਉਮਰ ਦੇ ਮੁੱਢਲੇ ਸਾਲਾਂ ਦੌਰਾਨ ਖਡੂਰ ਦਾ ਮੰਨਿਆ-ਪ੍ਰਮੰਨਿਆ ਪੁਜਾਰੀ ਹੋਣ ਦੇ ਨਾਤੇ ਭਾਈ ਲਹਿਣਾ ਨਾ ਸਿਰਫ ਮੰਤਰਯੋਗ ਦਾ ਧਾਰਨੀ ਸੀ ਸਗੋਂ ਹਰ ਸਾਲ ਉਹ ਦੂਜੇ ਸ਼ਰਧਾਲੂਆਂ ਨਾਲ ਮਿਲ ਕੇ ਜਵਾਲਾਮੁਖੀ ਦੇ ਸ਼ਕਤੀਪੀਠ ਵੱਲ ਤੀਰਥ ਯਾਤਰਾ ਦਾ ਆਯੋਜਨ ਕਰਿਆ ਕਰਦਾ ਸੀ ਜਿੱਥੇ ਹਠਯੋਗ ਅਤੇ ਲੈਅਯੋਗ ਵਗੈਰਾ ਦੀ ਸਾਧਨਾ ਵੀ ਕੀਤੀ ਜਾਂਦੀ ਸੀ। ਇਹ ਯੋਗ ਦੀਆਂ ਕਿਸਮਾਂ ਸਨ ਜਿਹਨਾਂ ਦਵਾਰਾ ਸਰੀਰ ਦੀਆਂ ਵਿਭਿੰਨ ਪ੍ਰਣਾਲੀਆਂ ਉੱਪਰ ਸੰਜਮ ਨੂੰ ਤਰਜੀਹ ਦਿੱਤੀ ਜਾਂਦੀ ਸੀ। ਇਸ ਮੰਤਵ ਦੀ ਪੂਰਤੀ ਲਈ ਸਿੱਧ ਯੋਗੀਆਂ ਨੇ ਭਾਂਤ-ਭਾਂਤ ਦੇ ਪੁੱਠੇ ਸਿੱਧੇ ਆਸਣਾਂ ਦੀ ਕਾਢ ਕੱਢੀ ਅਤੇ ਕਿਹਾ ਜਾਂਦਾ ਹੈ ਕਿ ਇਹਨਾਂ ਯੋਗੀਆਂ ਕੋਲ ਬਹੁਤ ਸਾਰੀਆਂ ਚਮਤਕਾਰੀ ਸ਼ਕਤੀਆਂ ਹੁੰਦੀਆਂ ਸਨ। ਯੋਗੀ ਵਰ ਵੀ ਦੇ ਸਕਦੇ ਹਨ ਅਤੇ ਸਰਾਪ ਵੀ। ਇਹ ਉਹਨਾਂ ਦੀ ਖ਼ੁਸ਼ੀ ਜਾਂ ਕਰੋਧ ਤੇ ਨਿਰਭਰ ਕਰਦਾ ਸੀ। ਸਮਾਜ ਵਿਚ ਪਹਿਲਾਂ ਤੋਂ ਮੌਜੂਦ ਚਾਰ ਵਰਣੀ ਦਰਜਾਬੰਦੀ ਤੋਂ ਇਲਾਵਾ ਇਹ ਇਕ ਵੱਖਰੀ ਅਤੇ ਸ੍ਰੇਸ਼ਠ ਸ਼੍ਰੇਣੀ ਬਣ ਗਈ ਸੀ, ਕਿਉਂਕਿ ਇਹਨਾਂ ਨੂੰ ਚਮਤਕਾਰੀ ਸ਼ਕਤੀਆਂ ਦੇ ਸਵਾਮੀ ਮੰਨਿਆ ਜਾਂਦਾ ਸੀ ਇਸ ਲਈ ਲੋਕ ਇਹਨਾਂ ਨੂੰ ਐਨਾ ਪਿਆਰ ਨਹੀਂ ਸੀ ਕਰਦੇ ਜਿੰਨਾਂ ਇਹਨਾਂ ਤੋਂ ਡਰਦੇ ਸਨ।

ਪਤੰਜਲੀ ਦਾ ਰਾਜਯੋਗ ਯੋਗ ਪ੍ਰਣਾਲੀਆਂ ਦਾ ਇਕ ਸਾਰ-ਸਾਰਾਂਸ਼ ਹੈ ਪਰ ਇਹ ਸਾਹ ਰੋਕਣ ਵਰਗੀਆਂ ਕਿਰਿਆਵਾਂ ਅਤੇ ਆਪਣੀਆਂ ਨੈਤਿਕ ਕਦਰਾਂ-

ਕੀਮਤਾਂ ਦੇ ਬਾਵਜੂਦ ਸਰੀਰ ਦੀਆਂ ਪ੍ਰਣਾਲੀਆਂ ਉੱਪਰ ਬਹੁਤਾ ਪ੍ਰਭਾਵ ਨਹੀਂ ਪਾਉਂਦਾ। ਪਹਿਲਾਂ ਜਿਸਮ ਅਤੇ ਫੇਰ ਮਨ ਤੇ ਕਾਬੂ ਪਾਉਣ ਦੀ ਬਜਾਇ ਰਾਜਯੋਗ ਸਿੱਧਾ ਮਨ ਤੇ ਕਾਬੂ ਪਾਉਣ ਦੀ ਗੱਲ ਕਰਦਾ ਹੈ ਅਤੇ ਵੱਖੋ ਵੱਖਰੇ ਆਸਣਾਂ ਦੀ ਸਖ਼ਤੀ ਅਤੇ ਸ਼ੁੱਧੀਕਰਣ ਦੇ ਉਪਾਵਾਂ ਨੂੰ ਇਸ ਵਿਚ ਜ਼ਰੂਰੀ ਨਹੀਂ ਸਮਝਿਆ ਜਾਂਦਾ। ਇਸੇ ਲਈ ਇਸ ਨੂੰ ਰਾਜਯੋਗ ਕਿਹਾ ਜਾਂਦਾ ਹੈ ਅਤੇ ਸਾਰੇ ਅਧਿਆਤਮ ਗੁਰੂ, ਸੰਤ ਅਤੇ ਪ੍ਰਬੁੱਧ ਚੇਤਨਾ ਵਾਲੇ ਵਿਅਕਤੀਆਂ ਨੂੰ ਰਾਜਯੋਗੀ ਕਿਹਾ ਗਿਆ ਹੈ। ਗੁਰੂ ਨਾਨਕ ਦੀ ਰਹਿਨੁਮਾਈ ਹੇਠ ਗੁਰੂ ਅੰਗਦ ਦਾ ਅਧਿਆਤਮਿਕ ਵਿਕਾਸ ਨਾ ਕੇਵਲ ਹੈਰਾਨੀਜਨਕ ਹੈ ਬਲਕਿ ਇਹ ਸਿੱਖ ਫ਼ਲਸਫ਼ੇ ਅਤੇ ਸੱਭਿਆਚਾਰ ਲਈ ਇਕ ਵਰਦਾਨ ਵੀ ਹੈ ਜਿਸ ਨੇ ਅਖੀਰ ਭਾਰਤੀ ਜਨਤਾ ਅਤੇ ਵਿਸ਼ਿਸ਼ਟ ਵਰਗ ਦੋਵਾਂ ਦੀ ਕਿਸਮਤ ਨੂੰ ਬਿਲਕੁਲ ਹੀ ਬਦਲ ਦਿੱਤਾ।

★ ★ ★ ★